# ਨੌਜਵਾਨਾਂ ਨਾਲ਼ ਦੋ ਗੱਲਾਂ



ਪੀਟਰ ਕ੍ਰੋਪੋਟਕਿਨ

ਪੀਟਰ ਕ੍ਰੋਪੋਟਕਿਨ

# ਨੌਜਵਾਨਾਂ ਨਾਲ਼ ਦੋ ਗੱਲਾਂ

ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ, ਲੁਧਿਆਣਾ
(ਪੰਜਾਬੀ ਵਿਭਾਗ, ਰਾਹੁਲ ਫਾਉਂਡੇਸ਼ਨ, ਲਖਨਊ)

# An Appeal to the Young

*in punjabi*

*by* **Peter Kropotkin**

**ਅਨੁਵਾਦ : ਗੁਰਨਾਮ ਗੁੰਗ**

ਪਹਿਲੀ ਵਾਰ : ਅਗਸਤ 2004
ਦੂਜੀ ਵਾਰ : ਜਨਵਰੀ 2006
ਤੀਜੀ ਵਾਰ : ਅਪ੍ਰੈਲ 2010
ਚੌਥੀ ਵਾਰ : ਸਤੰਬਰ 2011
ਪੰਜਵੀਂ ਵਾਰ : ਅਕਤੂਬਰ 2012

ਟਾਈਟਲ ਕਵਰ : ਅਜੇਪਾਲ

ਪ੍ਰਕਾਸ਼ਕ : **ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ, ਲੁਧਿਆਣਾ**
(ਪੰਜਾਬੀ ਵਿਭਾਗ, ਰਾਹੁਲ ਫਾਉਂਡੇਸ਼ਨ, ਲਖਨਊ)
ਪਤਾ : 69, ਬਾਬਾ ਕਾ ਪੁਰਬਾ, ਪੇਪਰਮਿਲ ਰੋਡ, ਨਿਸ਼ਾਤਗੰਜ, ਲਖਨਊ-226006

**ਕੀਮਤ : 10 ਰੁਪਏ**

# ਨੌਜਵਾਨਾਂ ਨਾਲ਼ ਦੋ ਗੱਲਾਂ

ਅੱਜ ਮੈਂ ਨੌਜਵਾਨਾਂ ਨੂੰ ਸੰਬੋਧਤ ਕਰਨਾ ਚਾਹੁੰਦਾ ਹਾਂ। ਬੁੱਢੇ ਇਸ ਪੈਂਫਲੇਟ ਨੂੰ ਰੱਖ ਦੇਣ ਅਤੇ ਅਜਿਹੀਆਂ ਗੱਲਾਂ ਪੜ੍ਹ ਕੇ ਆਪਣੀਆਂ ਅੱਖਾਂ ਨਾ ਦੁਖਾਉਣ ਜੋ ਉਨ੍ਹਾਂ ਨੂੰ ਕੁੱਝ ਵੀ ਨਹੀਂ ਦੇਣਗੀਆਂ — ਜ਼ਾਹਿਰ ਹੈ ਬੁੱਢਿਆਂ ਤੋਂ ਮੇਰਾ ਮਤਲਬ ਉਨ੍ਹਾਂ ਤੋਂ ਹੈ ਜੋ ਦਿਲ ਅਤੇ ਦਿਮਾਗ਼ ਤੋਂ ਬੁੱਢੇ ਨੇ।

ਮੈਂ ਇਹ ਮੰਨ ਕੇ ਚੱਲ ਰਿਹਾ ਹਾਂ ਕਿ ਤੁਸੀਂ ਅਠਾਰ੍ਹਾਂ ਜਾਂ ਵੀਹ ਸਾਲਾਂ ਦੀ ਉਮਰ ਦੇ ਹੋ, ਕਿ ਤੁਸੀਂ ਆਪਣੀ ਅਪ੍ਰੈਂਟਿਸਸ਼ਿਪ ਜਾਂ ਪੜ੍ਹਾਈ ਪੂਰੀ ਕਰ ਲਈ ਹੈ, ਕਿ ਤੁਸੀਂ ਜ਼ਿੰਦਗੀ ’ਚ ਬਸ ਦਾਖ਼ਲ ਹੋ ਰਹੇ ਹੋ। ਮੈਂ ਇਹ ਮੰਨ ਕੇ ਚੱਲਦਾ ਹਾਂ ਕਿ ਤੁਹਾਡਾ ਦਿਮਾਗ ਉਸ ਅੰਧਵਿਸ਼ਵਾਸ ਤੋਂ ਮੁਕਤ ਹੈ ਜੋ ਤੁਹਾਡੇ ਅਧਿਆਪਕ ਤੁਹਾਡੇ ’ਤੇ ਥੋਪਣ ਦੀ ਕੋਸ਼ਿਸ਼ ਕਰਦੇ ਰਹੇ, ਕਿ ਤੁਸੀਂ ਸ਼ੈਤਾਨ ਤੋਂ ਨਹੀਂ ਡਰਦੇ ਅਤੇ ਪਾਦਰੀਆਂ ਅਤੇ ਧਰਮ ਗੁਰੂਆਂ ਦੀਆਂ ਫਜ਼ੂਲ ਗੱਲਾਂ ਸੁਣਨ ਨਹੀਂ ਜਾਂਦੇ। ਇਹਦੇ ਨਾਲ਼ ਹੀ ਤੁਸੀਂ ਉਨ੍ਹਾਂ ਸਜੇ-ਧਜੇ ਛੈਲਿਆਂ, ਇੱਕ ਸੜ ਰਹੇ ਸਮਾਜ ਦੀਆਂ ਉਨ੍ਹਾਂ ਪੈਦਾਵਾਰਾਂ ’ਚੋਂ ਨਹੀਂ ਹੋ, ਜਿਨ੍ਹਾਂ ਨੂੰ ਵੇਖ ਕੇ ਅਫ਼ਸੋਸ ਹੁੰਦਾ ਹੈ ਜੋ ਆਪਣੀਆਂ ਵਧੀਆ ਕਾਟ ਦੀਆਂ ਪਤਲੂਨਾਂ ਅਤੇ ਬਾਂਦਰਾਂ ਵਰਗੇ ਚਿਹਰੇ ਲੈ ਕੇ ਪਾਰਕਾਂ ’ਚ ਘੁੰਮਦੇ-ਫਿਰਦੇ ਹਨ ਅਤੇ ਜਿਨ੍ਹਾਂ ਦੇ ਕੋਲ਼ ਘੱਟ ਉਮਰ ’ਚ ਹੀ ਸਿਰਫ਼ ਇੱਕ ਚਾਹਤ ਹੁੰਦੀ ਹੈ — ਕਿਸੇ ਵੀ ਕੀਮਤ ’ਤੇ ਮੌਜ-ਮਸਤੀ ਲੁੱਟਣ ਦੀ ਕਦੀ ਨਾ ਬੁਝਣ ਵਾਲ਼ੀ ਚਾਹਤ।... ਇਸ ਤੋਂ ਉਲਟ ਮੈਂ ਇਹ ਮੰਨਦਾ ਹਾਂ ਕਿ ਤੁਹਾਡੇ ਸੀਨਿਆਂ ’ਚ ਗਰਮਜੋਸ਼ੀ ਭਰਿਆ ਇੱਕ ਦਿਲ ਧੜਕਦਾ ਹੈ ਅਤੇ ਇਸੇ ਲਈ ਮੈਂ ਤੁਹਾਡੇ ਨਾਲ਼ ਗੱਲ ਕਰ ਰਿਹਾ ਹਾਂ।

ਮੈਂ ਜਾਣਦਾ ਹਾਂ ਕਿ ਤੁਹਾਡੇ ਮਨ ’ਚ ਪਹਿਲਾ ਸਵਾਲ ਇਹ ਉੱਠਦਾ ਹੈ-ਤੁਸੀਂ ਅਕਸਰ ਖ਼ੁਦ ਤੋਂ ਪੁੱਛਿਆ ਹੈ — ‘ਮੈਂ ਕੀ ਬਣਾਂਗਾ ?’ ਇਹ ਸੱਚ ਹੈ ਕਿ ਨੌਜਵਾਨੀ ’ਚ ਇਨਸਾਨ ਇਹ ਸੋਚਦਾ ਹੈ ਕਿ ਕਿਸੇ ਵਿੱਦਿਆ ਜਾਂ ਵਿਗਿਆਨ ਦਾ ਸਾਲਾਂ ਬੱਧੀ — ਸਮਾਜ ਦੀ ਕੀਮਤ ’ਤੇ — ਅਧਿਐਨ ਕਰਨ ਤੋਂ ਬਾਅਦ ਉਹ ਆਪਣੀ ਬੁੱਧੀ, ਆਪਣੀ ਤਾਕਤ, ਆਪਣੇ ਗਿਆਨ ਦਾ ਇਸਤੇਮਾਲ ਉਨ੍ਹਾਂ ਲੋਕਾਂ ਨੂੰ ਹੱਕ ਦਿਵਾਉਣ ਲਈ ਕਰੇਗਾ ਜੋ ਅੱਜ ਬਦਹਾਲੀ, ਦੁੱਖ ਅਤੇ ਅਗਿਆਨ ’ਚ ਜੀਅ ਰਹੇ ਹਨ। ਉਸ ਨੇ ਆਪਣੀ ਪੜ੍ਹਾਈ ਇਸ ਲਈ ਨਹੀਂ ਕੀਤੀ ਹੈ ਕਿ ਉਹ ਆਪਣੀਆਂ ਪ੍ਰਾਪਤੀਆਂ ਨੂੰ ਆਪਣੇ ਨਿੱਜੀ ਲਾਭ ਲਈ ਲੁੱਟ ਦੇ ਸੰਦਾਂ ਦੇ ਰੂਪ ’ਚ ਇਸਤੇਮਾਲ ਕਰੇਗਾ। ਜੇ ਉਹ ਅਜਿਹਾ ਨਹੀਂ ਸੋਚਦਾ ਤਾਂ ਜ਼ਰੂਰ ਉਸ ਦਾ ਦਿਮਾਗ ਬਿਮਾਰ ਹੋਵੇਗਾ ਅਤੇ ਨਸ਼ਿਆਂ ਨੇ ਉਸ ਨੂੰ ਪਾਗਲ ਬਣਾ ਦਿੱਤਾ ਹੋਵੇਗਾ।

ਤੁਸੀਂ ਵੀ ਉਨ੍ਹਾਂ ’ਚੋਂ ਹੋ ਜੋ ਅਜਿਹੇ ਸੁਪਨੇ ਦੇਖਦੇ ਹਨ, ਦੇਖਦੇ ਹਨ ਨਾ ? ਚੰਗੀ ਗੱਲ ਹੈ, ਆਓ, ਹੁਣ ਦੇਖਦੇ ਹਾਂ ਕਿ ਆਪਣੇ ਸੁਪਨੇ ਹਕੀਕਤ ’ਚ ਬਦਲਣ ਲਈ ਤੁਹਾਨੂੰ ਕੀ ਕਰਨਾ ਚਾਹੀਦਾ ਹੈ।

ਮੈਂ ਨਹੀਂ ਜਾਣਦਾ ਕਿ ਤੁਸੀਂ ਕਿਸ ਤਬਕੇ ’ਚ ਜੰਮੇ ਹੋ। ਹੋ ਸਕਦਾ ਹੈ ਤੁਹਾਡੇ ’ਤੇ ਕਿਸਮਤ ਦੀ ਦਿਆਲੂ ਨਜ਼ਰ ਹੋਵੇ ਅਤੇ ਤੁਸੀਂ ਵਿਗਿਆਨ ਦਾ ਅਧਿਐਨ ਕਰ ਸਕੇ ਹੋਵੋਂ, ਤੁਸੀਂ ਡਾਕਟਰ, ਬੈਰਿਸਟਰ, ਲੇਖਕ ਜਾਂ ਵਿਗਿਆਨਕ ਬਣਨ ਵਾਲ਼ੇ ਹੋਵੋਂ, ਤੁਹਾਡੇ ਸਾਹਮਣੇ ਇੱਕ ਵਿਆਪਕ ਖੇਤਰ ਖੁੱਲ੍ਹਾ ਹੋਵੇ, ਤੁਸੀਂ ਵਿਸਥਾਰਤ ਗਿਆਨ ਅਤੇ ਸਿਖਾਂਦਰੂ ਬੁੱਧੀਮਤਾ ਨਾਲ਼ ਲੈਸ ਹੋ ਕੇ ਜ਼ਿੰਦਗੀ ’ਚ

ਦਾਖ਼ਲ ਹੋ ਰਹੇ ਹੋਵੋ। ਜਾਂ ਫਿਰ ਇਹ ਵੀ ਹੋ ਸਕਦਾ ਹੈ ਕਿ ਤੁਸੀਂ ਮਹਿਜ਼ ਇੱਕ ਈਮਾਨਦਾਰ ਦਸਤਕਾਰ ਹੋਵੋ, ਜਿਸ ਦੀ ਵਿਗਿਆਨ ਦੀ ਜਾਣਕਾਰੀ ਓਨੀ ਹੀ ਹੈ, ਜਿੰਨੀ ਤੁਸੀਂ ਸਕੂਲ 'ਚ ਸਿੱਖੀ ਸੀ, ਪਰ ਤੁਹਾਡੇ ਨਾਲ਼ ਇਹ ਫਾਇਦਾ ਹੈ ਕਿ ਤੁਸੀਂ ਖ਼ੁਦ ਆਪਣੇ ਤਜਰਬੇ ਤੋਂ ਇਹ ਸਿੱਖਿਆ ਹੈ ਕਿ ਸਾਡੇ ਸਮੇਂ 'ਚ ਮਿਹਨਤਕਸ਼ ਲੋਕ ਕਿੰਨੀ ਲੱਕ ਤੋੜਵੀਂ ਮਿਹਨਤ ਦੀ ਜ਼ਿੰਦਗੀ ਗੁਜ਼ਾਰਦੇ ਹਨ।

ਹਾਲੇ ਮੈਂ ਪਹਿਲੀ ਗੱਲ ਲੈ ਕੇ ਚੱਲਾਂਗਾ, ਦੂਜੀ ਹਾਲਤ 'ਚ ਅਸੀਂ ਅੱਗੇ ਗੱਲ ਕਰਾਂਗੇ। ਮੈਂ ਇਹ ਮੰਨ ਲੈਂਦਾ ਹਾਂ ਕਿ ਤੁਹਾਨੂੰ ਵਿਗਿਆਨਕ ਸਿੱਖਿਆ ਮਿਲੀ ਹੈ। ਮੰਨ ਲੈਂਦੇ ਹਾਂ ਕਿ ਤੁਸੀਂ ਡਾਕਟਰ ਬਣਨਾ ਚਾਹੁੰਦੇ ਹੋ। ਕੱਲ੍ਹ ਮੋਟੇ ਕੱਪੜੇ ਪਾਈ ਇੱਕ ਆਦਮੀ ਤੁਹਾਨੂੰ ਇੱਕ ਬਿਮਾਰ ਔਰਤ ਨੂੰ ਦੇਖਣ ਲਈ ਬੁਲਾਉਣ ਆਵੇਗਾ। ਉਹ ਤੁਹਾਨੂੰ ਉਨ੍ਹਾਂ ਭੀੜੀਆਂ ਗਲ਼ੀਆਂ 'ਚੋਂ ਇੱਕ 'ਚ ਲੈ ਜਾਵੇਗਾ, ਜਿੱਥੇ ਆਹਮਣੇ-ਸਾਹਮਣੇ ਰਹਿਣ ਵਾਲ਼ੇ ਗੁਆਂਢੀ ਚਾਹੁੰਣ ਤਾਂ ਰਾਹਗੀਰਾਂ ਦੇ ਸਿਰ ਉੱਤੋਂ ਦੀ ਇੱਕ-ਦੂਜੇ ਨਾਲ਼ ਹੱਥ ਮਿਲਾ ਸਕਦੇ ਹਨ। ਤੁਸੀਂ ਗੰਦਗੀ ਅਤੇ ਬਦਬੂ ਭਰੇ ਇੱਕ ਮਾਹੌਲ 'ਚ ਦਾਖ਼ਲ ਹੁੰਦੇ ਹੋ, ਜਿੱਥੇ ਸਿਰਫ਼ ਇੱਕ ਘਸੀ ਹੋਈ ਢਿੱਬਰੀ ਦੀ ਟਿਮਟਿਮ ਉੱਚੀ ਲੋਅ ਚਾਨਣ ਦੇ ਰਹੀ ਹੈ। ਤੁਸੀਂ ਗੰਦੀਆਂ ਪੌੜੀਆਂ ਲੰਘਦੇ ਹੋਏ, ਦੋ ਤਿੰਨ, ਚਾਰ ਜਾਂ ਪੰਜ ਮੰਜ਼ਲਾਂ ਉੱਪਰ ਚੜ੍ਹਦੇ ਹੋ ਅਤੇ ਇੱਕ ਹਨ੍ਹੇਰੇ, ਸਰਦ ਕਮਰੇ 'ਚ ਤੁਸੀਂ ਵੇਖਦੇ ਹੋ ਕਿ ਬਿਮਾਰ ਔਰਤ ਗੰਦੀਆਂ ਲੀਰਾਂ 'ਚ ਢੱਕੀ ਬਿਸਤਰੇ 'ਤੇ ਪਈ ਹੈ। ਫਟੇ-ਪੁਰਾਣੇ ਕੱਪੜਿਆਂ 'ਚ ਕੰਬਦੀ ਹੋਈ ਪੀਲੇ ਬੀਮਾਰ ਚਿਹਰੇ ਵਾਲ਼ੇ ਬੱਚੇ ਵੱਡੀਆਂ-ਵੱਡੀਆਂ ਅੱਖਾਂ ਨਾਲ਼ ਤੁਹਾਨੂੰ ਦੇਖਦੇ ਹਨ। ਔਰਤ ਦਾ ਪਤੀ ਜ਼ਿੰਦਗੀ ਭਰ ਬਾਰਾਂ-ਤੇਰਾਂ ਘੰਟੇ ਰੋਜ਼ ਕੰਮ ਕਰਦਾ ਹੈ, ਚਾਹੇ ਜੋ ਵੀ ਹੋ ਜਾਵੇ। ਹੁਣ ਪਿਛਲੇ ਤਿੰਨ ਮਹੀਨੇ ਤੋਂ ਉਹ ਬੇਰੋਜ਼ਗਾਰ ਹੈ। ਉਹਦੇ ਧੰਦੇ 'ਚ ਬੇਰੋਜ਼ਗਾਰ ਹੋਣਾ ਅਣਹੋਣੀ ਗੱਲ ਨਹੀਂ ਹੈ, ਹਰ ਸਾਲ ਇੱਕ-ਅੱਧ ਵਾਰ ਅਜਿਹਾ ਹੁੰਦਾ ਹੈ। ਪਰ ਪਹਿਲਾਂ ਜਦ ਉਹ ਬੇਰੋਜ਼ਗਾਰ ਹੁੰਦਾ ਸੀ ਤਾਂ ਉਸ ਦੀ ਘਰਵਾਲੀ ਪੰਦਰਾਂ ਆਨੇ ਦਾ ਰੋਜ਼ ਘਰਾਂ 'ਚ ਕੰਮ ਕਰ ਲਿਆ ਕਰਦੀ ਸੀ। ਸ਼ਾਇਦ ਉਸ ਨੇ ਤੁਹਾਡੀਆਂ ਵੀ ਕਮੀਜ਼ਾਂ ਧੋਤੀਆਂ ਹੋਣ, ਲੇਕਿਨ ਹੁਣ ਪਿਛਲੇ ਦੋ ਮਹੀਨਿਆਂ ਤੋਂ ਉਹ ਮੰਜੇ 'ਤੇ ਹੈ ਅਤੇ ਦੁੱਖ ਤਕਲੀਫ਼ ਨੇ ਆਪਣੇ ਗੰਦੇ ਪੰਜਿਆਂ 'ਚ ਪੂਰੇ ਪਰਿਵਾਰ ਨੂੰ ਜਕੜ ਲਿਆ ਹੈ।

ਡਾਕਟਰ, ਤੁਸੀਂ ਬਿਮਾਰ ਔਰਤ ਲਈ ਕੀ ਨੁਸਖਾ ਲਿਖੋਗੇ? ਤੁਸੀਂ ਪਹਿਲੀ ਨਜ਼ਰ 'ਚ ਹੀ ਵੇਖ ਲਿਆ ਹੈ ਕਿ ਉਹਦੀ ਬਿਮਾਰੀ ਦੀ ਵਜ੍ਹਾ ਖ਼ੂਨ ਦੀ ਕਮੀ, ਚੰਗੇ ਭੋਜਨ ਦੀ ਥੁੜ੍ਹ ਅਤੇ ਤਾਜ਼ਾ ਹਵਾ ਨਾ ਮਿਲਣੀ ਹੈ। ਤੁਸੀਂ ਉਸ ਨੂੰ ਕੀ ਲੈਣ ਲਈ ਕਹੋਗੇ-ਰੋਜ਼ ਚੰਗਾ ਭੁੰਨਿਆ ਮਾਸ? ਪਿੰਡ ਦੀ ਖੁੱਲ੍ਹੀ ਹਵਾ 'ਚ ਥੋੜ੍ਹੀ ਕਸਰਤ? ਨਮੀ ਤੋਂ ਮੁਕਤ ਅਤੇ ਹਵਾਦਾਰ ਬੈੱਡਰੂਮ? ਕਿੰਨੀ ਵਿਡੰਬਨਾ ਹੈ! ਜੇ ਉਹ ਇਸ ਸਾਰੇ ਦਾ ਖ਼ਰਚਾ ਚੁੱਕ ਸਕਦੀ ਤਾਂ ਤੁਹਾਡੀ ਸਲਾਹ ਦਾ ਇੰਤਜ਼ਾਰ ਕੀਤਿਓਂ ਬਗ਼ੈਰ ਹੀ ਬਹੁਤ ਪਹਿਲਾਂ ਹੀ ਇਹ ਸਭ ਹੋ ਚੁੱਕਾ ਹੁੰਦਾ।

ਜੇ ਤੁਸੀਂ ਦਿਲ ਦੇ ਭਲੇ ਹੋ, ਸਾਫ਼ਗੋਈ ਨਾਲ਼ ਗੱਲਾਂ ਕਰਦੇ ਹੋ ਅਤੇ ਤੁਹਾਡੇ ਚਿਹਰੇ 'ਤੇ ਈਮਾਨਦਾਰੀ ਹੈ ਤਾਂ ਪਰਿਵਾਰ ਦੇ ਲੋਕ ਤੁਹਾਨੂੰ ਬਹੁਤ ਸਾਰੀਆਂ ਗੱਲਾਂ ਦੱਸਣਗੇ। ਉਹ ਤੁਹਾਨੂੰ ਦੱਸਣਗੇ ਕਿ ਪਾਰਟੀਸ਼ਨ ਦੇ ਦੂਜੇ ਪਾਸੇ ਰਹਿਣ ਵਾਲ਼ੀ ਔਰਤ ਜੋ ਇੰਨਾ ਖੰਘਦੀ ਹੈ ਕਿ ਸੁਣ ਕੇ ਤੁਹਾਡਾ ਕਾਲ਼ਜਾ ਫੱਟਣ ਲੱਗਦਾ ਹੈ, ਇੱਕ ਗ਼ਰੀਬ ਧੋਬਣ ਹੈ ਜੋ ਕੱਪੜੇ ਪ੍ਰੈੱਸ ਕਰਕੇ ਗੁਜ਼ਾਰਾ ਕਰਦੀ ਹੈ, ਕਿ ਇੱਕ ਮੰਜ਼ਲ ਹੇਠਾਂ ਰਹਿਣ ਵਾਲ਼ੇ ਸਾਰੇ ਬੱਚਿਆਂ ਨੂੰ ਬੁਖ਼ਾਰ ਹੈ, ਕਿ ਸਭ ਤੋਂ ਹੇਠਾਂ ਰਹਿਣ ਵਾਲ਼ੀ ਦਰਜਣ ਬਸੰਤ ਤੱਕ ਜੀਊਂਦੀ ਨਹੀਂ ਰਹੇਗੀ ਅਤੇ ਅਗਲੇ ਮਕਾਨ 'ਚ ਤਾਂ ਹਾਲਾਤ ਹੋਰ ਵੀ

ਭੈੜੇ ਹਨ।

ਇਨ੍ਹਾਂ ਸਾਰੇ ਬਿਮਾਰ ਲੋਕਾਂ ਨੂੰ ਤੁਸੀਂ ਕੀ ਕਹੋਂਗੇ ? ਤੁਸੀਂ ਉਨ੍ਹਾਂ ਨੂੰ ਭਰਪੂਰ ਖਾਣਾ ਖਾਣ, ਹਵਾ ਬਦਲਣ, ਥੋੜ੍ਹੀ ਘੱਟ ਮਿਹਨਤ ਕਰਨ ਦੀ ਸਲਾਹ ਦੇਵੋਗੇ... ਤੁਸੀਂ ਸੋਚਦੇ ਹੋ ਕਿ ਕਾਸ਼ ਤੁਸੀਂ ਅਜਿਹਾ ਕਰ ਪਾਉਂਦੇ, ਪਰ ਤੁਸੀਂ ਅਜਿਹਾ ਕਹਿਣ ਦੀ ਹੀ ਹਿੰਮਤ ਨਹੀਂ ਕਰ ਪਾਉਂਦੇ ਅਤੇ ਟੁੱਟੇ ਦਿਲ ਨਾਲ਼ ਤੁਸੀਂ ਬਾਹਰ ਆ ਜਾਂਦੇ ਹੋ, ਤੁਹਾਡੇ ਬੁੱਲ੍ਹਾਂ 'ਤੇ ਬਸ ਇੱਕ ਗਾਲ਼ ਹੁੰਦੀ ਹੈ।

ਅਗਲੇ ਦਿਨ ਤੁਸੀਂ ਉਸ ਕਬੂਤਰਖਾਨੇ ਵਿੱਚ ਰਹਿਣ ਵਾਲ਼ੇ ਲੋਕਾਂ ਦੀ ਕਿਸਮਤ 'ਤੇ ਦੁਖੀ ਮਨ ਨਾਲ਼ ਸੋਚ ਰਹੇ ਹੁੰਦੇ ਹੋ ਕਿ ਤੁਹਾਡਾ ਪਾਰਟਨਰ ਦੱਸਦਾ ਹੈ ਕਿ ਕੱਲ੍ਹ ਇੱਕ ਨੌਕਰ ਉਸ ਨੂੰ ਲੈਣ ਆਇਆ ਸੀ, ਚਾਰ ਘੋੜਿਆਂ ਵਾਲ਼ੀ ਇੱਕ ਬੱਘੀ 'ਚ। ਇਹ ਇੱਕ ਵਧੀਆ ਹਵੇਲੀ ਦੀ ਮਾਲਕਣ ਦੇ ਲਈ ਸੀ, ਰਾਤ ਨੂੰ ਨੀਂਦ ਨਾ ਆਉਣ ਕਰਕੇ ਥੱਕੀ ਹੋਈ ਇੱਕ ਤੀਵੀਂ ਲਈ, ਜਿਸ ਦਾ ਸਾਰਾ ਸਮਾਂ ਸੱਜਣ-ਧੱਜਣ, ਮੇਲ-ਮੁਲਾਕਾਤਾਂ, ਨਾਚ ਪਾਰਟੀਆਂ ਅਤੇ ਮੂਰਖ ਪਤੀ ਦੇ ਨਾਲ਼ ਝਗੜਿਆਂ 'ਚ ਖ਼ਰਚ ਹੁੰਦਾ ਸੀ, ਤੁਹਾਡੇ ਦੋਸਤ ਨੇ ਉਸ ਨੂੰ ਸਲਾਹ ਦਿੱਤੀ ਸੀ ਕਿ ਆਪਣੇ ਜੀਣ ਦੇ ਢੰਗ ਨੂੰ ਥੋੜ੍ਹਾ ਕਾਬੂ ਕਰੇ, ਥੋੜ੍ਹਾ ਹਲਕਾ ਭੋਜਨ ਕਰੇ, ਖੁੱਲ੍ਹੀ ਹਵਾ 'ਚ ਥੋੜ੍ਹਾ ਟਹਿਲ ਲਿਆ ਕਰੇ, ਗੁੱਸੇ ਨੂੰ ਕਾਬੂ 'ਚ ਰੱਖੇ ਅਤੇ ਕਿਸੇ ਵੀ ਤਰ੍ਹਾਂ ਦੇ ਉਪਯੋਗੀ ਕੰਮ ਦੀ ਥੁੜ ਦੀ ਭਰਪਾਈ ਕਰਨ ਲਈ ਆਪਣੇ ਬੈੱਡਰੂਮ 'ਚ ਹੀ ਕੁੱਝ ਕਸਰਤ ਵਗ਼ੈਰਾ ਕਰ ਲਿਆ ਕਰੇ।

ਇੱਕ ਇਸ ਲਈ ਮਰ ਰਹੀ ਹੈ, ਕਿਉਂਕਿ ਉਹਨੂੰ ਆਪਣੀ ਜ਼ਿੰਦਗੀ 'ਚ ਨਾ ਤਾਂ ਕਦੀ ਜੀਅ ਭਰ ਕੇ ਖਾਣਾ ਮਿਲ਼ਿਆ ਅਤੇ ਨਾ ਹੀ ਜੀਅ ਭਰ ਕੇ ਅਰਾਮ, ਦੂਜੀ ਇਸ ਲਈ ਦੁਖੀ ਹੈ, ਕਿਉਂਕਿ ਉਸ ਨੇ ਆਪਣੇ ਜੰਮਣ ਵੇਲ਼ੇ ਤੋਂ ਹੀ ਕਦੀ ਇਹ ਜਾਣਿਆ ਹੀ ਨਹੀਂ ਕਿ ਕੰਮ ਕੀ ਹੁੰਦਾ ਹੈ।

ਜੇ ਤੁਸੀਂ ਅਜਿਹੇ ਤੁੱਛ ਸੁਭਾਅ ਦੇ ਆਦਮੀ ਹੋ ਜੋ ਖ਼ੁਦ ਨੂੰ ਹਰ ਚੀਜ਼ ਦਾ ਆਦੀ ਬਣਾ ਲੈਂਦਾ ਹੈ ਜੋ ਬੇਹੱਦ ਬੇਚੈਨ ਕਰ ਦੇਣ ਵਾਲ਼ੇ ਦ੍ਰਿਸ਼ਾਂ ਨੂੰ ਦੇਖ ਕੇ ਵੀ ਬਸ ਇੱਕ ਠੰਡੀ ਆਹ ਅਤੇ ਸ਼ੈਰੀ ਦੇ ਇੱਕ ਗਲਾਸ ਨਾਲ਼ ਰਾਹਤ ਪਾ ਜਾਂਦਾ ਹੈ, ਤਾਂ ਤੁਸੀਂ ਹੌਲ਼ੀ-ਹੌਲ਼ੀ ਅਜਿਹੀਆਂ ਉਲਟ ਹਾਲਤਾਂ ਦੇ ਆਦੀ ਬਣ ਜਾਓਗੇ ਅਤੇ ਇਕ ਪਸ਼ੂ ਬਿਰਤੀ ਤੁਹਾਡੇ 'ਤੇ ਭਾਰੂ ਹੁੰਦੀ ਜਾਵੇਗੀ, ਤੁਹਾਡੇ ਜ਼ਿਹਨ 'ਚ ਬਸ ਇੱਕ ਹੀ ਖ਼ਿਆਲ ਰਹੇਗਾ ਕਿ ਕਿਸੇ ਤਰ੍ਹਾਂ ਮੌਜ-ਮਸਤੀ 'ਚ ਜੀਣ ਵਾਲ਼ਿਆਂ ਦੀ ਬਿਰਾਦਰੀ 'ਚ ਸ਼ਾਮਲ ਹੋ ਜਾਈਏ ਤਾਂ ਕਿ ਫਿਰ ਕਦੇ ਉਨ੍ਹਾਂ ਦੁੱਖਾਂ ਮਾਰਿਆਂ ਵਿੱਚ ਨਾ ਜਾਣਾ ਪਵੇ। ਲੇਕਿਨ ਜੇ ਤੁਸੀਂ ਇਨਸਾਨ ਹੋ, ਜੇ ਤੁਹਾਡੀ ਹਰ ਭਾਵਨਾ ਇੱਛਾ ਪੂਰਵਕ ਕੀਤੇ ਗਏ ਕੰਮ 'ਚ ਤਬਦੀਲ ਹੁੰਦੀ ਹੈ, ਜੇ ਤੁਹਾਡੇ ਅੰਦਰ ਬੁੱਧੀਮਾਨ ਵਿਅਕਤੀ ਨੂੰ ਪਸ਼ੂ ਨੇ ਦਰੜਿਆ ਨਹੀਂ ਹੈ ਤਾਂ ਕਿਸੇ ਦਿਨ ਤੁਸੀਂ ਖ਼ੁਦ ਨੂੰ ਇਹ ਕਹਿੰਦੇ ਹੋਇਆਂ ਘਰ ਪਰਤੋਗੇ, "ਨਹੀਂ, ਇਹ ਗ਼ਲਤ ਹੈ।" ਅਜਿਹਾ ਹੁਣ ਹੋਰ ਨਹੀਂ ਚੱਲਣਾ ਚਾਹੀਦਾ। ਬਿਮਾਰੀਆਂ ਦਾ ਇਲਾਜ ਕਰਦੇ ਰਹਿਣਾ ਹੀ ਕਾਫ਼ੀ ਨਹੀਂ, ਸਾਨੂੰ ਉਨ੍ਹਾਂ ਦੀ ਰੋਕਥਾਮ ਕਰਨੀ ਚਾਹੀਦੀ ਹੈ। ਜੀਊਣ ਪੱਧਰ 'ਚ ਥੋੜ੍ਹਾ ਜਿਹਾ ਸੁਧਾਰ ਅਤੇ ਥੋੜ੍ਹੇ ਜਿਹੇ ਬੌਧਿਕ ਵਿਕਾਸ ਨਾਲ਼ ਸਾਡੇ ਅੱਧੇ ਰੋਗ ਅਤੇ ਅੱਧੀਆਂ ਬਿਮਾਰੀਆਂ ਖ਼ਤਮ ਹੋ ਜਾਣਗੀਆਂ। ਸਰੀਰ ਵਿਗਿਆਨ ਨੂੰ ਕੁੱਝ ਚਿਰ ਪਾਸੇ ਰੱਖ ਦਿਓ। ਖੁੱਲ੍ਹੀ ਹਵਾ, ਚੰਗਾ ਭੋਜਨ, ਘੱਟ ਮਾਰੂ ਮਿਹਨਤ, ਸਾਨੂੰ ਇੱਥੋਂ ਸ਼ੁਰੂ ਕਰਨਾ ਚਾਹੀਦਾ ਹੈ। ਇਸ ਦੇ ਬਗ਼ੈਰ ਡਾਕਟਰ ਦਾ ਪੂਰਾ ਪੇਸ਼ਾ ਹੀ ਠੱਗੀ ਅਤੇ ਗਾਲ੍ਹੜਪੁਣੇ ਤੋਂ ਸਿਵਾ ਕੁੱਝ ਨਹੀਂ ਰਹੇਗਾ।

ਉਸੇ ਦਿਨ ਤੁਸੀਂ ਸਮਾਜਵਾਦ ਨੂੰ ਸਮਝਣਾ ਸ਼ੁਰੂ ਕਰ ਦਿਓਗੇ। ਤੁਸੀਂ ਇਸ ਨੂੰ ਪੂਰੀ ਤਰ੍ਹਾਂ

ਜਾਨਣਾ ਚਾਹੋਗੇ, ਅਤੇ ਪਰਉਪਕਾਰ ਸ਼ਬਦ ਤੁਹਾਡੇ ਲਈ ਬੇਮਾਅਨੇ ਨਹੀਂ ਹੈ, ਜੇ ਤੁਸੀਂ ਕੁਦਰਤੀ ਵਿਗਿਆਨ ਦੇ ਦਾਰਸ਼ਨਿਕ ਦੀ ਤਰਕਸ਼ੀਲਤਾ ਨੂੰ ਸਮਾਜਕ ਸਵਾਲ ਦੇ ਅਧਿਐਨ 'ਤੇ ਲਾਗੂ ਕਰੋਗੇ — ਤਾਂ ਤੁਹਾਨੂੰ ਲੱਗੇਗਾ ਕਿ ਅਖ਼ੀਰ ਤੁਸੀਂ ਸਾਡੇ ਵਿੱਚ ਆ ਗਏ ਹੋ ਅਤੇ ਤੁਸੀਂ ਸਮਾਜਕ ਇਨਕਲਾਬ ਲਿਆਉਣ ਲਈ ਉਹੋ ਜਿਹੇ ਹੀ ਕੰਮ ਕਰੋਗੇ, ਜਿਹੋ ਜਿਹੇ ਅਸੀਂ ਕਰਦੇ ਹਾਂ।

ਪਰ ਸ਼ਾਇਦ ਤੁਸੀਂ ਕਹੋਗੇ, "ਸਿਰਫ਼ ਅਮਲੀ ਕੰਮ—ਢੱਠੇ ਖੂਹ 'ਚ ਜਾਏ! ਮੈਂ ਖ਼ੁਦ ਨੂੰ ਸ਼ੁੱਧ ਵਿਗਿਆਨ ਲਈ ਸਮਰਪਤ ਕਰਾਂਗਾ ਮੈਂ ਇੱਕ ਨਛੱਤਰ ਵਿਗਿਆਨੀ, ਇੱਕ ਭੌਤਿਕ ਵਿਗਿਆਨੀ ਇੱਕ ਰਸਾਇਣ ਵਿਗਿਆਨੀ ਬਣਾਂਗਾ। ਇਹੀ ਉਹ ਕੰਮ ਨੇ ਜੋ ਹਮੇਸ਼ਾ ਫ਼ਲ ਦਿੰਦੇ ਹਨ, ਭਾਵੇਂ ਉਹ ਫ਼ਲ ਆਉਣ ਵਾਲ਼ੀਆਂ ਪੀੜ੍ਹੀਆਂ ਨੂੰ ਮਿਲਣ।"

ਆਓ, ਪਹਿਲਾਂ ਇਹ ਸਮਝਣ ਦਾ ਯਤਨ ਕਰੀਏ ਕਿ ਤੁਸੀਂ ਵਿਗਿਆਨ ਨੂੰ ਸਮਰਪਤ ਹੋ ਕੇ ਕੀ ਹਾਸਲ ਕਰਨਾ ਚਾਹੁੰਦੇ ਹੋ। ਕੀ ਤੁਸੀਂ ਸਿਰਫ਼ ਉਸ ਅਨੰਦ ਦੀ ਭਾਲ਼ 'ਚ ਹੋ ਜੋ ਬੇਸ਼ੱਕ ਹੁੰਦਾ ਹੈ – ਜੋ ਕੁਦਰਤ ਦੇ ਅਧਿਐਨ ਅਤੇ ਸਾਰੀ ਬੌਧਿਕ ਸਮਰੱਥਾ ਦੇ ਇਸਤੇਮਾਲ ਨਾਲ਼ ਪ੍ਰਾਪਤ ਹੁੰਦਾ ਹੈ ? ਜੇ ਇਹ ਗੱਲ ਹੈ ਤਾਂ ਤੁਹਾਨੂੰ ਇਹ ਕਹਾਂਗਾ ਕਿ ਜੋ ਦਾਰਸ਼ਨਿਕ ਇਸ ਲਈ ਵਿਗਿਆਨ ਨੂੰ ਅਪਣਾਉਂਦਾ ਹੈ ਕਿ ਉਹ ਆਪਣੀ ਜ਼ਿੰਦਗੀ ਸੁਖੀ ਬਣਾ ਸਕੇ, ਉਹ ਉਸ ਸ਼ਰਾਬੀ ਤੋਂ ਕਿਵੇਂ ਅੱਡ ਹੈ ਜੋ ਸਿਰਫ਼ ਸ਼ਰਾਬ ਤੋਂ ਮਿਲਣ ਵਾਲ਼ੇ ਫ਼ੌਰੀ ਸੁੱਖ ਦੀ ਭਾਲ਼ 'ਚ ਜੀਉਂਦਾ ਹੈ ? ਇਸ 'ਚ ਕੋਈ ਸ਼ੱਕ ਨਹੀਂ ਕਿ ਦਾਰਸ਼ਨਿਕ ਨੇ ਆਪਣਾ ਸੁੱਖ-ਸਾਧਨ ਵੱਧ ਬੁੱਧੀਮਾਨੀ ਨਾਲ਼ ਚੁਣਿਆ ਹੈ, ਕਿਉਂਕਿ ਇਹ ਉਸਨੂੰ ਦਾਰੂ ਬਾਜ਼ ਦੀ ਬਨਿਸਬਤ ਕਿਤੇ ਜ਼ਿਆਦਾ ਡੂੰਘਾ ਅਤੇ ਲੰਮੇਰਾ ਅਨੰਦ ਦਿੰਦਾ ਹੈ। ਪਰ ਬਸ ਇੰਨਾ ਹੀ ਫ਼ਰਕ ਹੈ! ਦੋਨਾਂ ਦਾ ਟੀਚਾ ਉੱਨਾ ਹੀ ਸਵਾਰਥ ਭਰਪੂਰ ਹੈ — ਨਿੱਜੀ ਸੁੱਖ।

ਪਰ ਨਹੀਂ, ਤੁਹਾਨੂੰ ਇਹ ਸਵਾਰਥ ਭਰਪੂਰ ਜ਼ਿੰਦਗੀ ਜੀਊਣ ਦੀ ਇੱਛਾ ਨਹੀਂ ਹੈ। ਵਿਗਿਆਨ ਦੇ ਲਈ ਕੰਮ ਕਰਕੇ ਤੁਸੀਂ ਮਨੁੱਖਤਾ ਦੇ ਲਈ ਕੰਮ ਕਰਨਾ ਚਾਹੁੰਦੇ ਹੋ, ਅਤੇ ਆਪਣੇ ਅਧਿਐਨ ਅਤੇ ਜਾਂਚ-ਪੜਤਾਲ਼ 'ਚ ਤੁਸੀਂ ਇਸੇ ਵਿਚਾਰ ਨਾਲ਼ ਸੇਧਤ ਹੋਵੋਗੇ।

ਇਹ ਇੱਕ ਸੁਹਾਵਣਾ ਭੁਲੇਖਾ ਹੈ। ਸਾਡੇ 'ਚੋਂ ਕੌਣ ਹੋਵੇਗਾ ਜਿਸ ਨੇ ਪਹਿਲੀ ਵਾਰ ਵਿਗਿਆਨ ਦੇ ਪ੍ਰਤੀ ਸਮਰਪਤ ਹੁੰਦੇ ਸਮੇਂ ਇਹਨੂੰ ਗਲ਼ ਨਹੀਂ ਲਾਇਆ ਹੋਵੇਗਾ ?

ਪਰ ਜੇ ਤੁਸੀਂ ਮਨੁੱਖਤਾ ਦੇ ਬਾਰੇ 'ਚ ਸੋਚ ਰਹੇ ਹੋ, ਜੇ ਤੁਸੀਂ ਆਪਣੇ ਅਧਿਐਨ 'ਚ ਮਨੁੱਖਤਾ ਦੀ ਭਲਾਈ ਦਾ ਟੀਚਾ ਰੱਖਦੇ ਹੋ, ਤਾਂ ਇੱਕ ਵੱਡਾ ਸਵਾਲ ਤੁਹਾਡੇ ਸਾਹਮਣੇ ਉੱਠ ਖੜ੍ਹੋਂਦਾ ਹੈ, ਕਿਉਂਕਿ ਤੁਹਾਡੇ 'ਚ ਚਾਹੇ ਜਿੰਨੀ ਘੱਟ ਆਲੋਚਨਾਤਮਕ ਭਾਵਨਾ ਕਿਉਂ ਨਾ ਹੋਵੇ ਤੁਸੀਂ ਜਲਦ ਹੀ ਇਹ ਵੇਖ ਲਵੋਗੇ ਕਿ ਸਾਡੇ ਅੱਜ ਦੇ ਸਮਾਜ 'ਚ ਵਿਗਿਆਨ ਐਸ਼ੋ-ਇਸ਼ਰਤ ਦੇ ਮਾਤਹਿਤ ਹੀ ਹੈ, ਇਸ ਦਾ ਇਸਤੇਮਾਲ ਕੁੱਝ ਲੋਕਾਂ ਦੇ ਲਈ ਜ਼ਿੰਦਗੀ ਸੁੱਖ ਭਰਪੂਰ ਬਣਾਉਣ ਲਈ ਹੁੰਦਾ ਹੈ ਪਰ ਬਹੁਤੇਰੀ ਮਨੁੱਖਤਾ ਦੀ ਪਹੁੰਚ ਤੋਂ ਇਹ ਦੂਰ ਹੀ ਰਹਿੰਦਾ ਹੈ।

ਬ੍ਰਹਿਮੰਡ ਦੀ ਉਤਪੱਤੀ ਦੇ ਬਾਰੇ 'ਚ ਵਿਗਿਆਨ ਦੀਆਂ ਠੋਸ ਧਾਰਣਾਵਾਂ ਨੂੰ ਆਇਆ ਇੱਕ ਸਦੀ ਤੋਂ ਵੱਧ ਅਰਸਾ ਗੁਜ਼ਰ ਚੁੱਕਾ ਹੈ, ਪਰ ਸਾਡੇ 'ਚੋਂ ਕਿੰਨੇ ਹਨ ਜੋ ਇਨ੍ਹਾਂ ਨੂੰ ਪੂਰੀ ਤਰ੍ਹਾਂ ਸਮਝਦੇ ਹਨ ਜਾਂ ਅਸਲ ਵਿਗਿਆਨਕ ਆਲੋਚਨਾਤਮਕ ਨਜ਼ਰੀਏ ਨਾਲ਼ ਲੈਸ ਹਨ ? ਮੁਸ਼ਕਿਲ ਨਾਲ਼ ਕੁੱਝ ਹਜ਼ਾਰ ਲੋਕ ਜੋ ਉਨ੍ਹਾਂ ਕਰੋੜਾਂ ਲੋਕਾਂ ਵਿਚਾਲ਼ੇ ਗੁਆਚੇ ਹੋਏ ਹਨ ਜੋ ਹੁਣ ਵੀ ਤੁਅੱਸਬਾਂ ਅਤੇ ਅੰਧ ਵਿਸ਼ਵਾਸਾਂ 'ਚ ਡੁੱਬੇ ਹੋਏ ਹਨ ਅਤੇ ਇਸ ਦੇ ਨਤੀਜੇ ਵਜੋਂ ਧਾਰਮਕ ਪਾਖੰਡੀਆਂ ਦੀਆਂ ਕਠਪੁਤਲੀਆਂ

ਬਣਨ ਦੇ ਲਈ ਹਮੇਸ਼ਾ ਤਿਆਰ ਰਹਿੰਦੇ ਨੇ।

ਇੱਕ ਕਦਮ ਹੋਰ ਅੱਗੇ ਵਧੀਏ ਅਤੇ ਰਤਾ ਇਸ ਗੱਲ 'ਤੇ ਨਜ਼ਰ ਮਾਰੀਏ ਕਿ ਵਿਗਿਆਨ ਨੇ ਭੌਤਿਕ ਅਤੇ ਨੈਤਿਕ ਸਿਹਤ ਦੇ ਤਰਕ ਭਰਪੂਰ ਅਧਾਰ ਸਥਾਪਤ ਕਰਨ ਲਈ ਕੀ ਕੀਤਾ ਹੈ। ਵਿਗਿਆਨ ਸਾਨੂੰ ਦੱਸਦਾ ਹੈ ਕਿ ਆਪਣੇ ਸਰੀਰ ਦੀ ਸਿਹਤ ਦੀ ਹਿਫ਼ਾਜ਼ਤ ਲਈ ਸਾਨੂੰ ਕਿਵੇਂ ਜੀਣਾ ਚਾਹੀਦਾ ਹੈ, ਸਾਡੀ ਭੀੜ-ਭਰੀ ਆਬਾਦੀ ਨੂੰ ਜ਼ਿੰਦਗੀ ਦੇ ਬਿਹਤਰ ਹਾਲਾਤ ਮੁਹੱਈਆ ਕਰਵਾਉਣ ਲਈ ਕੀ ਕਰਨਾ ਚਾਹੀਦਾ ਹੈ। ਪਰ ਇਨ੍ਹਾਂ ਦੋ ਦਿਸ਼ਾਵਾਂ 'ਚ ਕੀਤਾ ਗਿਆ ਅਥਾਹ ਕੰਮ ਕੀ ਸਿਰਫ਼ ਸਾਡੀਆਂ ਕਿਤਾਬਾਂ 'ਚ ਕੈਦ ਹੋ ਕੇ ਨਹੀਂ ਰਹਿ ਗਿਆ ਹੈ ? ਅਸੀਂ ਜਾਣਦੇ ਹਾਂ ਕਿ ਅਜਿਹਾ ਹੀ ਹੈ। ਅਤੇ ਭਲਾ ਕਿਉਂ ? ਕਿਉਂਕਿ ਵਿਗਿਆਨ ਅੱਜ ਸਿਰਫ਼ ਕੁੱਝ ਕੁ ਖ਼ਾਸ ਹੱਕ ਪ੍ਰਾਪਤ ਲੋਕਾਂ ਲਈ ਹੀ ਹੈ, ਕਿਉਂਕਿ ਸਮਾਜ ਦੋ ਜਮਾਤਾਂ — ਮਜ਼ਦੂਰੀ ਪਾਉਣ ਵਾਲ਼ੇ ਗੁਲਾਮਾਂ ਅਤੇ ਪੂੰਜੀ ਹੜੱਪਣ ਵਾਲ਼ਿਆਂ — 'ਚ ਵੰਡਣ ਵਾਲ਼ੀ ਸਮਾਜਕ ਗ਼ੈਰ-ਬਰਾਬਰੀ, ਤਰਕ ਭਰਪੂਰ ਜੀਊਂਣ ਹਾਲਤਾਂ ਦੀਆਂ ਇਹਦੀਆਂ ਸਾਰੀਆਂ ਸਿੱਖਿਆਵਾਂ ਨੂੰ ਨੱਬੇ ਫ਼ੀਸਦੀ ਇਨਸਾਨਾਂ ਦੇ ਲਈ ਇੱਕ ਕੌੜਾ ਮਜ਼ਾਕ ਬਣਾ ਕੇ ਰੱਖ ਦਿੰਦਾ ਹੈ।

ਮੈਂ ਅਜਿਹੇ ਬਹੁਤ ਸਾਰੇ ਉਦਾਹਰਣ ਦੇ ਸਕਦਾ ਹਾਂ ਪਰ ਮੈਂ ਇੰਨੇ 'ਤੇ ਹੀ ਰੁਕ ਜਾਂਦਾ ਹਾਂ: ਤੁਸੀਂ ਬੱਸ ਇੰਨਾਂ ਕਰੋ ਕਿ ਫਾਊਸਟ ਦੀ ਕੋਠਰੀ ਤੋਂ ਬਾਹਰ ਜਾਓ, ਜਿਸ ਦੀ ਧੂੜ ਨਾਲ਼ ਭਰੀਆਂ ਤਾਕੀਆਂ ਤੋਂ ਛਣ ਕੇ ਧੁੰਦਲੀ ਰੌਸ਼ਨੀ ਕਿਤਾਬਾਂ ਨਾਲ਼ ਭਰੀਆਂ ਉਹਦੀਆਂ ਅਲਮਾਰੀਆਂ 'ਤੇ ਪੈਂਦੀ ਹੈ, ਆਪਣੇ ਆਲ਼ੇ ਦੁਆਲ਼ੇ ਦੇਖੋ ਅਤੇ ਤੁਹਾਨੂੰ ਪੈਰ-ਪੈਰ 'ਤੇ ਇਸ ਵਿਚਾਰ ਦੇ ਪੱਖ 'ਚ ਨਵੇਂ ਸਬੂਤ ਮਿਲਣਗੇ।

ਹੁਣ ਇਹ ਮਹਿਜ਼ ਵਿਗਿਆਨਕ ਸੱਚਾਈਆਂ ਅਤੇ ਖੋਜਾਂ ਨੂੰ ਸਮੇਟਣ ਦਾ ਸਵਾਲ ਨਹੀਂ ਰਿਹਾ। ਸਭ ਤੋਂ ਵੱਧ ਕੇ ਜ਼ਰੂਰੀ ਇਹ ਹੈ ਕਿ ਵਿਗਿਆਨ ਹੁਣ ਤੱਕ ਜੋ ਖੋਜਾਂ ਕਰ ਚੁੱਕਿਆ ਹੈ ਉਨ੍ਹਾਂ ਨੂੰ ਹਰ ਪਾਸੇ ਫੈਲਾਇਆ ਜਾਵੇ, ਉਨ੍ਹਾਂ ਨੂੰ ਆਪਣੀ ਰੋਜ਼ਮੱਰਾ ਦੀ ਜ਼ਿੰਦਗੀ ਦਾ ਹਿੱਸਾ ਬਣਾ ਲਿਆ ਜਾਵੇ, ਉਨ੍ਹਾਂ ਨੂੰ ਸਭ ਦੀ ਸਾਂਝੀ ਜਾਇਦਾਦ ਬਣਾ ਦਿੱਤਾ ਜਾਵੇ। ਸਾਨੂੰ ਚੀਜ਼ਾਂ ਨੂੰ ਇਸ ਤਰ੍ਹਾਂ ਨਾਲ਼ ਵਿਵਸਥਿਤ ਕਰਨਾ ਪਵੇਗਾ। ਤਾਂ ਕਿ ਹਰ ਕੋਈ, ਪੂਰੀ ਮਨੁੱਖ ਜਾਤੀ ਇਨ੍ਹਾਂ ਸੱਚਾਈਆਂ ਨੂੰ ਸਮਝਣ ਅਤੇ ਲਾਗੂ ਕਰਨ ਦੇ ਕਾਬਲ ਹੋ ਜਾਵੇ, ਸਾਨੂੰ ਵਿਗਿਆਨ ਨੂੰ ਐਸ਼ੋ-ਇਸ਼ਰਤ ਦੀ ਚੀਜ਼ ਨਹੀਂ ਸਗੋਂ ਹਰ ਇਨਸਾਨ ਦੀ ਜ਼ਿੰਦਗੀ ਦੀ ਬੁਨਿਆਦ ਬਣਾਉਣਾ ਹੋਵੇਗਾ। ਇਨਸਾਫ਼ ਦਾ ਇਹੀ ਤਕਾਜ਼ਾ ਹੈ।

ਮੈਂ ਹੋਰ ਅੱਗੇ ਵੱਧਦਾ ਹਾਂ: ਮੈਂ ਕਹਿੰਦਾ ਹਾਂ ਕਿ ਖ਼ੁਦ ਵਿਗਿਆਨ ਦਾ ਹਿੱਤ ਇਸੇ ਗੱਲ 'ਚ ਹੈ। ਵਿਗਿਆਨ ਅਸਲ 'ਚ ਤਦ ਹੀ ਤਰੱਕੀ ਕਰਦਾ ਹੈ ਜਦ ਕਿਸੇ ਨਵੀਂ ਸੱਚਾਈ ਦੇ ਲਈ ਜ਼ਮੀਨ ਪਹਿਲਾਂ ਤਿਆਰ ਹੁੰਦੀ ਹੈ। ਊਸ਼ਮਾ ਦੀ ਮਸ਼ੀਨੀ ਪੈਦਾਵਾਰ ਦਾ ਸਿਧਾਂਤ ਪਿਛਲੀ ਸਦੀ 'ਚ ਹੀ ਲੱਭਿਆ ਜਾ ਚੁੱਕਾ ਸੀ (ਉਸੇ ਰੂਪ 'ਚ ਹਰਨ ਅਤੇ ਕਲਾਸਿਅਸ ਅੱਜ ਇਹਨੂੰ ਸੂਤਰਬੱਧ ਕਰਦੇ ਹਨ) ਪਰ ਇਹ ਅੱਸੀ ਸਾਲ ਤੱਕ ਅਕਾਦਮਿਕ ਖਰੜਿਆਂ 'ਚ ਦੱਬਿਆ ਰਿਹਾ, ਤਦ ਤੱਕ ਜਦ ਤੱਕ ਕਿ ਭੌਤਿਕ ਵਿਗਿਆਨ ਦੀ ਜਾਣਕਾਰੀ ਇੰਨੀ ਫੈਲ ਗਈ ਕਿ ਉਹਨੂੰ ਸਵੀਕਾਰ ਕਰਨ ਲਾਇਕ ਲੋਕ ਹੋ ਗਏ। ਪ੍ਰਜਾਤੀਆਂ ਦੀਆਂ ਭਿੰਨਤਾਵਾਂ ਬਾਰੇ ਇਰਾਸਮਸ ਡਾਰਵਿਨ ਦੇ ਵਿਚਾਰ ਉਨ੍ਹਾਂ ਦੇ ਪੋਤੇ (ਚਾਰਲਸ ਡਾਰਵਿਨ) ਜ਼ਰੀਏ ਤਿੰਨ ਪੁਸ਼ਤਾਂ ਬਾਅਦ ਅਕਾਦਮਿਕ ਦਾਰਸ਼ਨਿਕਾਂ ਵੱਲੋਂ ਸਵੀਕਾਰੇ ਗਏ ਅਤੇ ਇਹ ਵੀ ਲੋਕਮਤ ਦੇ ਦਬਾਅ ਦੇ ਬਿਨਾਂ ਨਹੀਂ ਹੋਇਆ। ਕਵੀ ਜਾਂ ਕਲਾਕਾਰ ਵਾਂਗ

ਦਾਰਸ਼ਨਿਕ ਵੀ ਹਮੇਸ਼ਾ ਹੀ ਉਸ ਸਮਾਜ ਦੀ ਉਪਜ ਹੁੰਦਾ ਹੈ ਜਿਸ 'ਚ ਉਹ ਜੀਉਂਦਾ ਅਤੇ ਸਿੱਖਿਆਵਾਂ ਦਿੰਦਾ ਹੈ।

ਪਰ ਜੇ ਤੁਹਾਡੇ 'ਚ ਇਹ ਵਿਚਾਰ ਖੌਲ ਰਹੇ ਨੇ, ਤਾਂ ਤੁਸੀਂ ਸਮਝੋਗੇ ਕਿ ਸਭ ਤੋਂ ਮਹੱਤਵਪੂਰਣ ਕੰਮ ਇਹ ਹੈ ਕਿ ਉਸ ਹਾਲਾਤ 'ਚ ਮੁੱਢੋਂ-ਸੁੱਢੋਂ ਤਬਦੀਲੀ ਲਿਆਂਦੀ ਜਾਵੇ ਜਿਸ 'ਚ ਇੱਕ ਪਾਸੇ ਤਾਂ ਦਾਰਸ਼ਨਿਕ ਵਿਗਿਆਨਕ ਸੱਚਾਈਆਂ ਨਾਲ਼ ਲਬਰੇਜ਼ ਹੁੰਦਾ ਹੈ, ਅਤੇ ਦੂਜੇ ਪਾਸੇ ਇਨਸਾਨਾਂ ਦੀ ਵੱਡੀ ਆਬਾਦੀ ਉਸੇ ਹਾਲ 'ਚ ਰਹਿੰਦੀ ਹੈ, ਜਿਸ 'ਚ ਉਹ ਪੰਜ ਜਾਂ ਦਸ ਸਦੀਆਂ ਪਹਿਲਾਂ ਰਹਿੰਦੀ ਸੀ — ਯਾਨੀ ਗੁਲਾਮਾਂ ਅਤੇ ਮਸ਼ੀਨਾਂ ਦੀ ਹਾਲਤ 'ਚ ਅਤੇ ਉਹ ਸਥਾਪਤ ਸੱਚਾਈਆਂ ਨੂੰ ਵੀ ਸਮਝਣ 'ਚ ਅਸਮਰੱਥ ਹੁੰਦੀ ਹੈ ਅਤੇ ਜਿਸ ਦਿਨ ਤੁਸੀਂ ਬਸ ਵਿਆਪਕ ਡੂੰਘੀ, ਮਨੁੱਖੀ ਅਤੇ ਠੋਸ ਵਿਗਿਆਨਕ ਸੱਚਾਈ ਨੂੰ ਅਪਣਾ ਲਵੋਗੇ, ਉਸੇ ਦਿਨ ਤੁਸੀਂ ਖਾਲ਼ਸ ਵਿਗਿਆਨ 'ਚ ਆਪਣੀ ਰੁਚੀ ਗੁਆ ਦਿਉਗੇ। ਤੁਸੀਂ ਇਸ ਬਦਲਾਅ ਨੂੰ ਲਿਆਉਣ ਦੇ ਉਪਾਅ ਲੱਭਣ ਲੱਗੋਗੇ ਅਤੇ ਜੇ ਤੁਸੀਂ ਇਸ ਖੋਜ 'ਚ ਉਹੋ ਜਿਹੀ ਹੀ ਨਿਰਪੱਖਤਾ ਦੀ ਪਛਾਣ ਦੇਵੋਗੇ ਜੋ ਤੁਸੀਂ ਆਪਣੀ ਵਿਗਿਆਨਕ ਖੋਜਕਾਰੀ 'ਚ ਦਿਖਾਈ ਤਾਂ ਜ਼ਰੂਰ ਹੀ ਤੁਸੀਂ ਸਮਾਜਵਾਦ ਦੇ ਟੀਚੇ ਨੂੰ ਅਪਣਾ ਲਵੋਗੇ। ਸਭਨਾਂ ਝੂਠੇ ਤਰਕਾਂ ਨੂੰ ਤੁਸੀਂ ਛੱਡ ਦਿਉਗੇ ਅਤੇ ਸਾਡੇ ਦਰਮਿਆਨ ਆ ਜਾਉਗੇ। ਪਹਿਲਾਂ ਹੀ ਸੁੱਖ ਅਤੇ ਐਸ਼ੋ ਇਸ਼ਰਤ 'ਚ ਜੀਅ ਰਹੇ ਇਸ ਛੋਟੇ ਸਮੂਹ ਲਈ ਹੋਰ ਵੱਧ ਸੁੱਖ ਦਾ ਸਾਮਾਨ ਜੁਟਾਉਣ ਦੀ ਬਜਾਏ ਤੁਸੀਂ ਆਪਣਾ ਗਿਆਨ ਅਤੇ ਸਮਰਪਣ ਉਨ੍ਹਾਂ ਦੀ ਸੇਵਾ 'ਚ ਲਗਾਉਗੇ ਜੋ ਵਾਂਝੇ ਅਤੇ ਲੁੱਟ-ਦਾਬੇ ਦਾ ਸ਼ਿਕਾਰ ਹਨ।

ਅਤੇ ਯਕੀਨ ਜਾਣਿਓਂ ਕਿ ਤੁਹਾਨੂੰ ਇੱਕ ਮਹਾਨ ਫ਼ਰਜ਼ ਪੂਰਾ ਕਰਨ ਦੀ ਖੁਸ਼ੀ ਮਹਿਸੂਸ ਹੋਵੇਗੀ, ਆਪਣੀਆਂ ਭਾਵਨਾਵਾਂ ਅਤੇ ਆਪਣੇ ਕੰਮਾਂ ਵਿਚਾਲ਼ੇ ਅਸਲ ਏਕਤਾ ਦਾ ਅਹਿਸਾਸ ਹੋਵੇਗਾ, ਅਤੇ ਤਦ ਤੁਸੀਂ ਵੇਖੋਗੇ ਕਿ ਤੁਹਾਡੇ ਅੰਦਰ ਅਜਿਹੀਆਂ ਤਾਕਤਾਂ ਹਨ, ਜਿਨ੍ਹਾਂ ਦਾ ਤੁਹਾਨੂੰ ਕਦੇ ਸੁਪਨੇ 'ਚ ਵੀ ਅਹਿਸਾਸ ਨਹੀਂ ਸੀ। ਸਾਡੇ ਸਭਨਾਂ ਪ੍ਰੋਫੈਸਰਾਂ ਦੀਆਂ ਸਭਨਾਂ ਕੋਸ਼ਿਸ਼ਾਂ ਦੇ ਬਾਵਜੂਦ ਉਹ ਦਿਨ ਦੂਰ ਨਹੀਂ ਹੈ — ਜਿਸ ਦਿਨ ਇਹ ਤਬਦੀਲੀ ਹੋ ਜਾਵੇਗੀ ਜਿਸ ਦੇ ਲਈ ਤੁਸੀਂ ਕੰਮ ਕਰ ਰਹੇ ਹੋ ਤਾਂ ਸਮੂਹਕ ਵਿਗਿਆਨਕ ਕੰਮ ਤੋਂ ਨਵੀਂਆਂ ਤਾਕਤਾਂ ਲੈ ਕੇ ਅਤੇ ਇਸਨੂੰ ਆਪਣੀ ਊਰਜਾ ਦੇਣ ਵਾਲ਼ੇ ਮਜ਼ਦੂਰਾਂ ਦੀਆਂ ਫ਼ੌਜਾਂ ਦੀ ਤਾਕਤਵਰ ਮਦਦ ਲੈ ਕੇ ਵਿਗਿਆਨ ਅਗਾਂਹ ਵੱਲ ਨੂੰ ਇੱਕ ਅਜਿਹੀ ਜ਼ਬਰਦਸਤ ਛਲਾਂਗ ਲਗਾਏਗਾ ਜਿਸਦੀ ਤੁਲਨਾ 'ਚ ਅੱਜ ਦੀ ਧੀਮੀ ਤਰੱਕੀ ਸਿਖਾਂਦਰੂਆਂ ਦੇ ਮਾੜੇ-ਮੋਟੇ ਤਜ਼ਰਬਿਆਂ ਜਿਹੀ ਲੱਗੇਗੀ।

ਤਦ ਤੁਸੀਂ ਵਿਗਿਆਨ ਦਾ ਅਨੰਦ ਲੈ ਸਕੋਗੇ, ਉਹ ਅਨੰਦ ਸਾਰਿਆਂ ਲਈ ਹੋਵੇਗਾ।

ਜੇ ਤੁਸੀਂ ਕਾਨੂੰਨ ਦੀ ਪੜ੍ਹਾਈ ਪੂਰੀ ਕਰ ਚੁੱਕੇ ਹੋ ਅਤੇ ਬਾਰ 'ਚ ਸ਼ਾਮਲ ਹੋਣ ਵਾਲ਼ੇ ਹੋ ਤਾਂ ਸ਼ਾਇਦ ਤੁਸੀਂ ਵੀ ਆਪਣੀ ਆਉਣ ਵਾਲ਼ੀ ਗਤੀਵਿਧੀ ਨੂੰ ਲੈ ਕੇ ਕਈ ਭਰਮ ਪਾਲ਼ੇ ਹੋਏ ਹਨ, ਮੈਂ ਇਹ ਮੰਨ ਕੇ ਚੱਲ ਰਿਹਾ ਹਾਂ ਕਿ ਤੁਸੀਂ ਉੱਚ ਭਾਵਨਾ ਵਾਲ਼ੇ ਲੋਕਾਂ 'ਚੋਂ ਇੱਕ ਹੋ ਅਤੇ ਇਹ ਸਮਝਦੇ ਹੋ ਕਿ ਦੂਜਿਆਂ ਦੀ ਭਲਾਈ ਕਰਨ ਦਾ ਮਤਲਬ ਕੀ ਹੁੰਦਾ ਹੈ। ਸ਼ਾਇਦ ਤੁਸੀਂ ਸੋਚਦੇ ਹੋ, "ਮੈਂ ਆਪਣੀ ਜ਼ਿੰਦਗੀ ਹਰ ਤਰ੍ਹਾਂ ਦੇ ਅਨਿਆਂ ਵਿਰੁੱਧ ਲਗਾਤਾਰ ਅਤੇ ਊਰਜਾ ਭਰਪੂਰ ਸੰਘਰਸ਼ ਨੂੰ ਸਮਰਪਤ ਕਰਾਂਗਾ। ਮੈਂ ਆਪਣੀਆਂ ਸਾਰੀਆਂ ਸਮਰੱਥਾਵਾਂ ਕਾਨੂੰਨ, ਜਾਨੀ ਸਰਬ ਉੱਚ ਨਿਆਂ ਦੇ ਪ੍ਰਗਟਾਵੇ ਦੀ ਜਿੱਤ ਦੇ ਲਈ ਲਗਾਵਾਂਗਾ "ਕੀ ਇਸ ਤੋਂ ਬਿਹਤਰ ਕੈਰੀਅਰ ਕੋਈ ਹੋ ਸਕਦਾ ਹੈ ?"

ਤੁਸੀਂ ਸਵੈ-ਵਿਸ਼ਵਾਸ ਨਾਲ਼ ਲਬਰੇਜ਼ ਆਪਣੇ ਚੁਣੇ ਹੋਏ ਪੇਸ਼ੇ 'ਚ ਜ਼ਿੰਦਗੀ ਦੀ ਸ਼ੁਰੂਆਤ ਕਰਦੇ ਹੋ।

ਠੀਕ ਹੈ: ਅਸੀਂ ਲਾਅ ਰਿਪੋਰਟਸ ਦਾ ਕੋਈ ਵੀ ਪੰਨਾ ਪਲਟਦੇ ਹਾਂ ਅਤੇ ਦੇਖਦੇ ਹਾਂ ਕਿ ਅਸਲ ਜ਼ਿੰਦਗੀ ਕੀ ਦੱਸੇਗੀ।

ਸਾਡੇ ਸਾਹਮਣੇ ਇੱਕ ਧਨੀ ਭੋਂ ਮਾਲਕ ਦਾ ਮਾਮਲਾ ਹੈ। ਉਹ ਆਪਣੇ ਇੱਕ ਕਿਸਾਨ ਦੀ ਬੇਦਖ਼ਲੀ ਦੀ ਮੰਗ ਕਰਦਾ ਹੈ ਜਿਸਨੇ ਲਗਾਨ ਨਹੀਂ ਦਿੱਤਾ। ਕਾਨੂੰਨੀ ਨਜ਼ਰੀਏ ਤੋਂ ਮੁਕੱਦਮਾ ਬੇਵਜ੍ਹਾ ਹੈ; ਗਰੀਬ ਕਿਸਾਨ ਲਗਾਨ ਨਹੀਂ ਦੇ ਸਕਦਾ ਇਸ ਲਈ ਉਸ ਨੂੰ ਧੱਕੇ ਮਾਰ ਕੇ ਕੱਢ ਦੇਣ ਤੋਂ ਇਲਾਵਾ ਹੋਰ ਕੋਈ ਉਪਾਅ ਨਹੀਂ। ਪਰ ਜੇ ਅਸੀਂ ਤੱਥਾਂ ਦੀ ਘੋਖ-ਪੜਤਾਲ਼ ਕਰਾਂਗੇ ਤਾਂ ਸਾਨੂੰ ਕੁੱਝ ਅਜਿਹੀਆਂ ਗੱਲਾਂ ਪਤਾ ਲੱਗਣਗੀਆਂ: ਜ਼ਿਮੀਂਦਾਰ ਵਸੂਲ ਕੀਤਾ ਲਗਾਨ ਐਸ਼ੋ-ਆਰਾਮ 'ਚ ਉਡਾਉਂਦਾ ਰਿਹਾ ਅਤੇ ਕਿਸਾਨ ਦਿਨ ਰਾਤ ਅੰਤਾਂ ਦੀ ਮਿਹਨਤ ਕਰਦਾ ਰਿਹਾ ਹੈ। ਜ਼ਿਮੀਂਦਾਰ ਨੇ ਆਪਣੀ ਜਾਗੀਰ ਦੀ ਹਾਲਤ ਸੁਧਾਰਨ ਦੇ ਲਈ ਕੁੱਝ ਨਹੀਂ ਕੀਤਾ ਹੈ, ਫਿਰ ਵੀ ਇੱਕ ਰੇਲਵੇ ਲਾਈਨ ਦਾ ਨਿਰਮਾਣ, ਨਵੀਆਂ ਸੜਕਾਂ ਦੇ ਬਣਨ, ਇੱਕ ਦਲਦਲੀ ਭੋਇੰ ਨੂੰ ਸੁਕਾਏ ਜਾਣ ਅਤੇ ਬੰਜਰ ਜ਼ਮੀਨ 'ਤੇ ਖੇਤੀ ਸ਼ੁਰੂ ਹੋ ਜਾਣ ਦੇ ਚੱਲਦਿਆਂ ਉਸਦੀ ਜ਼ਮੀਨ ਦੀ ਕੀਮਤ ਪੰਜਾਹ ਸਾਲਾਂ 'ਚ ਤਿੰਨ ਗੁਣਾ ਹੋ ਗਈ ਹੈ। ਪਰ ਇਸ ਵਾਧੇ 'ਚ ਭਾਰੀ ਯੋਗਦਾਨ ਪਾਉਣ ਵਾਲ਼ੇ ਕਿਸਾਨ ਨੇ ਖ਼ੁਦ ਨੂੰ ਬਰਬਾਦ ਕਰ ਲਿਆ ਹੈ, ਉਹ ਸੂਦਖ਼ੋਰਾਂ ਦੇ ਹੱਥੇ ਚੜ੍ਹ ਗਿਆ ਹੈ ਅਤੇ ਗਲ਼ੇ ਤੀਕਰ ਕਰਜ਼ੇ 'ਚ ਡੁੱਬਿਆ ਹੈ। ਹੁਣ ਉਹ ਜ਼ਿਮੀਂਦਾਰ ਨੂੰ ਲਗਾਨ ਦੇਣ ਦੀ ਹਾਲਤ 'ਚ ਨਹੀਂ ਹੈ। ਕਾਨੂੰਨ ਜੋ ਹਮੇਸ਼ਾ ਜਾਇਦਾਦ ਦਾ ਪੱਖ ਲੈਂਦਾ ਹੈ, ਇਸ ਮਾਮਲੇ 'ਚ ਸਪੱਸ਼ਟ ਹੈ : ਜ਼ਿਮੀਂਦਾਰ ਦਾ ਪੱਖ ਸਹੀ ਹੈ। ਪਰ ਤੁਸੀਂ ਜਿਸਦੀ ਨਿਆਂ ਭਾਵਨਾ ਹੁਣ ਤੱਕ ਕਾਨੂੰਨ ਦੇ ਫ਼ਰੇਬੀ ਤਰਕਾਂ 'ਚ ਦੱਬੀ ਨਹੀਂ ਹੈ, ਤੁਸੀਂ ਕੀ ਕਰੋਗੇ ? ਕੀ ਤੁਸੀਂ ਕਹੋਂਗੇ ਕਿ ਕਿਸਾਨ ਨੂੰ ਸੜਕ 'ਤੇ ਸੁੱਟ ਦਿੱਤਾ ਜਾਣਾ ਚਾਹੀਦਾ ਹੈ ? ਕਾਨੂੰਨ ਤਾਂ ਇਹੀ ਕਹਿੰਦਾ ਹੈ। ਜਾਂ ਤੁਸੀਂ ਅਪੀਲ ਕਰੋਗੇ ਕਿ ਜ਼ਿਮੀਂਦਾਰ ਨੂੰ ਆਪਣੀ ਜਾਇਦਾਦ 'ਚ ਹੋਇਆ ਵਾਧਾ ਕਿਸਾਨ ਨੂੰ ਵਾਪਸ ਕਰ ਦੇਣਾ ਚਾਹੀਦਾ ਹੈ, ਜਿਸਦੀ ਮਿਹਨਤ ਦਾ ਉਹ ਫ਼ਲ ਹੈ ? ਨਿਆਂ ਦਾ ਇਹੀ ਤਕਾਜ਼ਾ ਹੈ। ਤੁਸੀਂ ਕਿੱਧਰ ਖੜ੍ਹੇ ਹੋਵੋਗੇ ? ਕਾਨੂੰਨ ਦੇ ਪੱਖ 'ਚ ਅਤੇ ਨਿਆਂ ਦੇ ਵਿਰੋਧ 'ਚ, ਜਾਂ ਨਿਆਂ ਦੇ ਪੱਖ 'ਚ ਅਤੇ ਕਾਨੂੰਨ ਦੇ ਵਿਰੋਧ 'ਚ।

ਜਾਂ ਜਦ ਮਜ਼ਦੂਰ ਬਿਨਾਂ ਨੋਟਿਸ ਦਿੱਤਿਆਂ ਮਾਲਕ ਵਿਰੁੱਧ ਹੜਤਾਲ਼ 'ਤੇ ਚਲੇ ਜਾਣ ਤਾਂ ਤੁਸੀਂ ਕਿਸਦਾ ਪੱਖ ਲਵੋਂਗੇ। ਕਾਨੂੰਨ ਦਾ ਪੱਖ, ਯਾਨੀ ਉਸ ਮਾਲਕ ਦਾ ਪੱਖ ਜਿਸਨੇ ਆਰਥਕ ਮੰਦੀ ਦੇ ਇੱਕ ਦੌਰ ਦਾ ਫਾਇਦਾ ਲੈ ਕੇ ਬੇਹਿਸਾਬ ਮੁਨਾਫ਼ਾ ਕਮਾਇਆ ਹੈ ? ਜਾਂ ਤੁਸੀਂ ਕਾਨੂੰਨ ਦੇ ਵਿਰੁੱਧ, ਪਰ ਉਨ੍ਹਾਂ ਮਜ਼ਦੂਰਾਂ ਦੇ ਪੱਖ 'ਚ ਖੜ੍ਹੇ ਹੋਵੋਗੇ ਜੋ ਇਸ ਪੂਰੇ ਦੌਰ ਦਰਮਿਆਨ ਮਹਿਜ਼ ਦੋ ਆਨੇ ਰੋਜ਼ ਦੀ ਮਜ਼ਦੂਰੀ 'ਤੇ ਕੰਮ ਕਰਦੇ ਰਹੇ ਅਤੇ ਆਪਣੇ ਬੀਵੀ-ਬੱਚਿਆਂ ਨੂੰ ਆਪਣੀਆਂ ਅੱਖਾਂ ਸਾਹਮਣੇ ਭੁੱਖ ਅਤੇ ਬੀਮਾਰੀ ਨਾਲ਼ ਮਰਦਾ ਵੇਖਦੇ ਰਹੇ ? ਕੀ ਤੁਸੀਂ ਧੋਖਾਧੜ੍ਹੀ ਭਰੇ ਕਾਗਜ਼ ਦੇ ਉਸ ਟੁਕੜੇ ਦੇ ਪੱਖ 'ਚ ਖੜ੍ਹੇ ਹੋਵੋਗੇ ਜੋ 'ਲਿਖਤੀ ਸਮਝੌਤੇ ਦੀ ਅਜ਼ਾਦੀ' ਦੀ ਗੱਲ ਕਰਦਾ ਹੈ ? ਜਾਂ ਤੁਸੀਂ ਇਨਸਾਫ਼ ਦਾ ਪੱਖ ਲਵੋਗੇ ਜਿਸਦੇ ਮੁਤਾਬਕ ਇੱਕ ਅਜਿਹੇ ਲਿਖਤੀ ਸਮਝੌਤੇ ਦਾ ਕੋਈ ਮਤਲਬ ਨਹੀਂ ਹੈ ਜਿਸ 'ਚ ਇੱਕ ਪੱਖ ਚੰਗਾ ਖਾਂਦਾ-ਪੀਂਦਾ ਵਿਅਕਤੀ ਹੋਵੇ ਅਤੇ ਦੂਜੇ ਪਾਸੇ ਇੱਕ ਅਜਿਹਾ ਵਿਅਕਤੀ, ਜੋ ਮਹਿਜ਼ ਜੀਣ ਦੇ ਲਈ ਆਪਣੀ ਕਿਰਤ ਵੇਚਦਾ ਹੈ, ਅਜਿਹਾ ਲਿਖਤੀ ਸਮਝੌਤਾ ਦਰਅਸਲ ਲਿਖਤੀ ਸਮਝੌਤਾ ਹੀ ਨਹੀਂ ਹੈ ਜੋ ਤਾਕਤਵਰ ਅਤੇ ਕਮਜ਼ੋਰ ਵਿਚਾਲ਼ੇ ਕੀਤਾ ਗਿਆ ਹੋਵੇ।

ਇੱਕ ਹੋਰ ਮਾਮਲਾ ਲੈਂਦੇ ਹਾਂ। ਇੱਥੇ ਲੰਡਨ ’ਚ ਇੱਕ ਵਿਅਕਤੀ ਮਾਸ ਦੀ ਦੁਕਾਨ ਦੇ ਆਲ਼ੇ-ਦੁਆਲ਼ੇ ਫਿਰ ਰਿਹਾ ਸੀ। ਉਸਨੇ ਮਾਸ ਦਾ ਇੱਕ ਟੁਕੜਾ ਚੁੱਕਿਆ ਅਤੇ ਉਥੋਂ ਨੱਸ ਪਿਆ। ਉਸ ਨੂੰ ਗ੍ਰਿਫ਼ਤਾਰ ਕਰਕੇ ਪੁੱਛ-ਪੜਤਾਲ਼ ਕੀਤੀ ਗਈ ਤਾਂ ਪਤਾ ਲੱਗਿਆ ਕਿ ਉਹ ਇੱਕ ਬੇਰੋਜ਼ਗਾਰ ਕਾਰੀਗਰ ਹੈ ਅਤੇ ਉਸਨੇ ਅਤੇ ਉਸ ਦੇ ਟੱਬਰ ਨੇ ਚਾਰ ਦਿਨਾਂ ਤੋਂ ਕੁੱਝ ਨਹੀਂ ਖਾਧਾ। ਦੁਕਾਨਦਾਰ ਨੂੰ ਕਿਹਾ ਜਾਂਦਾ ਹੈ ਕਿ ਉਹ ਉਸ ਵਿਅਕਤੀ ਨੂੰ ਜਾਣ ਦੇਵੇ ਪਰ ਉਹ ਤਾਂ ਅੜਿਆ ਹੋਇਆ ਹੈ ਕਿ ਉਹਨੂੰ ਇਨਸਾਫ਼ ਚਾਹੀਦਾ ਹੈ! ਉਹ ਮੁਕੱਦਮਾ ਕਰ ਦਿੰਦਾ ਹੈ ਅਤੇ ਉਸ ਵਿਅਕਤੀ ਨੂੰ ਛੇ ਮਹੀਨੇ ਦੀ ਕੈਦ ਹੋ ਜਾਂਦੀ ਹੈ। ਕਾਨੂੰਨ ਅੰਨ੍ਹਾ ਹੁੰਦਾ ਹੈ! ਜਦ ਤੁਸੀਂ ਹਰ ਰੋਜ਼ ਅਜਿਹੇ ਹੀ ਫ਼ੈਸਲੇ ਸੁਣਦੇ ਹੋ ਤਾਂ ਕੀ ਕਾਨੂੰਨ ਅਤੇ ਸਮਾਜ ਵਿਰੁੱਧ ਤੁਹਾਡੀ ਰੂਹ ਬਗ਼ਾਵਤ ਨਹੀਂ ਕਰ ਦਿੰਦੀ?

ਜਾਂ ਫਿਰ, ਕੀ ਤੁਸੀਂ ਉਸ ਵਿਅਕਤੀ ਵਿਰੁੱਧ ਕਾਨੂੰਨ ਲਾਗੂ ਕਰਨ ਦੀ ਗੱਲ ਕਰੋਗੇ ਜਿਸ ਦੀ ਬਚਪਨ ਤੋਂ ਹੀ ਨਾ ਤਾਂ ਠੀਕ ਤਰ੍ਹਾਂ ਪਾਲਣਾ ਹੋਈ ਅਤੇ ਨਾ ਹੀ ਕਦੀ ਉਸ ਨੂੰ ਪਿਆਰ ਦੇ ਦੋ ਬੋਲ ਸੁਣਨ ਨੂੰ ਮਿਲ਼ੇ। ਜ਼ਮਾਨੇ ਭਰ ਦੀਆਂ ਠੋਕਰਾਂ ਖਾਂਦਾ ਹੋਇਆ ਉਹ ਇੱਕ ਜਾਗੀਰ ’ਤੇ ਪਹੁੰਚਦਾ ਹੈ ਅਤੇ ਕੁੱਝ ਸਿੱਕਿਆਂ ਦੀ ਖਾਤਰ ਆਪਣੇ ਗੁਆਂਢੀ ਦਾ ਕਤਲ ਕਰ ਦਿੰਦਾ ਹੈ। ਕੀ ਤੁਸੀਂ ਉਸਨੂੰ ਫਾਂਸੀ ਦਿੱਤੇ ਜਾਣ, ਜਾਂ ਇਸ ਤੋਂ ਵੀ ਭੈੜੀ ਸਜ਼ਾ, ਵੀਹ ਸਾਲ ਦੀ ਕੈਦ ਦਿਵਾਉਣ ਦੀ ਮੰਗ ਕਰੋਗੇ, ਜਦਕਿ ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ ਕਿ ਉਹ ਕੋਈ ਅਪਰਾਧੀ ਨਹੀਂ ਸਗੋਂ ਇੱਕ ਸਿਰਫਿਰਾ ਹੈ ਅਤੇ ਉਵੇਂ ਵੀ ਉਸ ਦੇ ਜੁਰਮ ਦਾ ਦੋਸ਼ੀ ਸਾਡਾ ਪੂਰਾ ਸਮਾਜ ਹੈ।

ਕੀ ਤੁਸੀਂ ਕਹੋਗੇ ਕਿ ਹਤਾਸ਼ਾ ਦੇ ਇੱਕ ਪਲ ’ਚ ਮਿੱਲ ਨੂੰ ਅੱਗ ਲਾ ਦੇਣ ਵਾਲ਼ੇ ਸੂਤੀ ਕੱਪੜਾ ਮਜ਼ਦੂਰਾਂ ਨੂੰ ਜੇਲ੍ਹ ’ਚ ਤੁੰਨ ਦੇਣਾ ਚਾਹੀਦਾ ਹੈ; ਕਿ ਇੱਕ ਧਨਪਸ਼ੂ ਕਾਤਲ ’ਤੇ ਗੋਲੀ ਚਲਾਉਣ ਵਾਲ਼ੇ ਉਸ ਵਿਅਕਤੀ ਨੂੰ ਉਮਰ ਕੈਦ ਹੋਣੀ ਚਾਹੀਦੀ ਹੈ, ਕਿ ਉਨ੍ਹਾਂ ਬਾਗ਼ੀਆਂ ਨੂੰ ਗੋਲ਼ੀ ਮਾਰ ਦੇਣੀ ਚਾਹੀਦੀ ਹੈ ਜਿਨ੍ਹਾਂ ਨੇ ਬੈਰੀਕੇਡਾਂ ’ਤੇ ਭਵਿੱਖ ਦਾ ਪਰਚਮ ਲਹਿਰਾਇਆ ਸੀ? ਨਹੀਂ, ਹਜ਼ਾਰ ਵਾਰ ਨਹੀਂ।

ਜੇ ਤੁਸੀਂ ਕਾਲਜ ’ਚ ਪੜ੍ਹਾਈਆਂ ਗੱਲਾਂ ਨੂੰ ਦੁਹਰਾਉਣ ਦੀ ਬਜਾਏ ਬੁੱਧੀ ਨਾਲ਼ ਸੋਚੋਗੇ; ਜੇ ਤੁਸੀਂ ਕਾਨੂੰਨ ਦਾ ਵਿਸ਼ਲੇਸ਼ਣ ਕਰੋਗੇ ਅਤੇ ਕਾਨੂੰਨ ਦੀ ਅਸਲੀ ਜੜ੍ਹ ਜਾਣੀ ਤਾਕਤਵਰ ਦੇ ਹੱਕ ਅਤੇ ਇਸ ਦੇ ਨਿਚੋੜ, ਜਾਣੀ ਮਨੁੱਖਤਾ ਦੇ ਲੰਬੇ ਅਤੇ ਲਹੂ ਭਿੱਜੇ ਇਤਿਹਾਸ ਦੀਆਂ ਸਾਰੀਆਂ ਤਾਨਾਸ਼ਾਹੀਆਂ ਨੂੰ ਜਾਇਜ਼ ਸਿੱਧ ਕਰਨ ਲਈ ਕਾਨੂੰਨ ਦੇ ਆਲ਼ੇ-ਦੁਆਲ਼ੇ ਬੁਣੇ ਗਏ ਸ਼ਬਦ ਜਾਲ਼ ਨੂੰ ਧੂਹ ਕੇ ਲਾਹ ਸੁੱਟੋਗੇ, ਜਦ ਤੁਸੀਂ ਇਸ ਨੂੰ ਸਮਝ ਲਵੋਗੇ ਤਾਂ ਕਾਨੂੰਨ ਪ੍ਰਤੀ ਤੁਹਾਡੀ ਨਫ਼ਰਤ ਹੋਰ ਵੀ ਡੂੰਘੀ ਹੋ ਜਾਵੇਗੀ। ਤੁਸੀਂ ਇਹ ਸਮਝ ਜਾਵੋਗੇ ਕਿ ਕਾਨੂੰਨ ਦਾ ਸੇਵਾਦਾਰ ਬਣੇ ਰਹਿਣ ਦਾ ਮਤਲਬ ਹੈ ਰੋਜ਼-ਦਰ-ਰੋਜ਼ ਆਪਣੀ ਰੂਹ ਦੇ ਕਾਨੂੰਨ ਵਿਰੁੱਧ ਖੜ੍ਹੇ ਹੋਣਾ ਅਤੇ ਗ਼ਲਤ ਦਾ ਪੱਖ ਲੈਣਾ ਅਤੇ ਕਿਉਂਕਿ ਇਹ ਸੰਘਰਸ਼ ਹਮੇਸ਼ਾ ਨਹੀਂ ਚੱਲਦਾ ਰਹਿ ਸਕਦਾ ਇਸ ਲਈ ਜਾਂ ਤਾਂ ਤੁਸੀਂ ਆਪਣੀ ਰੂਹ ਦਾ ਗਲ਼ਾ ਘੁੱਟ ਕੇ ਇੱਕ ਕਮੀਨੇ ਬਦਮਾਸ਼ ਬਣ ਜਾਓਗੇ, ਜਾਂ ਫਿਰ ਤੁਸੀਂ ਪਰੰਪਰਾ ਤੋਂ ਤੋੜ-ਵਿਛੋੜਾ ਕਰ ਲਵੋਗੇ ਅਤੇ ਸਾਡੇ ਨਾਲ਼ ਮਿਲ ਕੇ ਇਸ ਆਰਥਕ, ਸਮਾਜਕ ਅਤੇ ਰਾਜਨੀਤਕ ਅਨਿਆਂ ਨੂੰ ਪੂਰੀ ਤਰ੍ਹਾਂ ਖ਼ਤਮ ਕਰਨ ਲਈ ਕੰਮ ਕਰੋਗੇ।

ਪਰ ਤਦ ਤੁਸੀਂ ਇੱਕ ਸਮਾਜਵਾਦੀ ਬਣ ਜਾਉਗੇ, ਇੱਕ ਇਨਕਲਾਬੀ ਬਣ ਜਾਉਗੇ।

ਅਤੇ ਤੁਸੀਂ, ਨੌਜਵਾਨ ਇੰਜੀਨੀਅਰ, ਤੁਸੀਂ, ਜੋ ਕਿ ਸਨਅਤਾਂ ’ਚ ਵਿਗਿਆਨ ਨੂੰ ਲਾਗੂ

ਕਰਕੇ ਮਜ਼ਦੂਰਾਂ ਦੀ ਹਾਲਤ ਸੁਧਾਰਨ ਦੇ ਸੁਪਨੇ ਵੇਖਦੇ ਹੋ — ਕਿਹੀ ਦੁੱਖ ਭਰੀ ਨਿਰਾਸ਼ਾ, ਕਿਹਾ ਭਿਆਨਕ ਮੋਹਭੰਗ ਤੁਹਾਡੇ ਇੰਤਜ਼ਾਰ 'ਚ ਹੈ। ਤੁਸੀਂ ਆਪਣੇ ਦਿਮਾਗ਼ ਦੀ ਊਰਜਾ ਦਾ ਪ੍ਰਯੋਗ ਕਰਕੇ ਇੱਕ ਅਜਿਹੀ ਰੇਲਵੇ ਲਾਈਨ ਦੀ ਯੋਜਨਾ ਘੜਦੇ ਹੋ ਜੋ ਡੂੰਘੇ ਟੋਇਆਂ ਦੇ ਕਿਨਾਰਿਆਂ ਤੋਂ ਲੰਘਦੀ ਹੋਈ ਅਤੇ ਗ੍ਰੇਨਾਈਟ ਦੇ ਪਹਾੜਾਂ ਦੀ ਛਾਤੀ ਚੀਰਦੀ ਹੋਈ ਦੋ ਮੁਲਕਾਂ ਨੂੰ ਇੱਕ ਕਰੇਗੀ ਜਿਨ੍ਹਾਂ ਨੂੰ ਕੁਦਰਤ ਨੇ ਅੱਡ-ਅੱਡ ਕਰ ਦਿੱਤਾ ਹੈ। ਪਰ ਜਿਉਂ ਹੀ ਕੰਮ ਸ਼ੁਰੂ ਹੁੰਦਾ ਹੈ। ਤੁਸੀਂ ਵੇਖਦੇ ਹੋ ਕਿ ਥੁੜ੍ਹਾਂ ਅਤੇ ਬੀਮਾਰੀ ਦੇ ਸ਼ਿਕਾਰ ਮਜ਼ਦੂਰਾਂ ਦੀਆਂ ਫ਼ੌਜਾਂ ਉਨ੍ਹਾਂ ਹਨੇਰ੍ਹੀਆਂ ਸੁਰੰਗਾਂ 'ਚ ਖਪ ਰਹੀਆਂ ਹਨ; ਤੁਸੀਂ ਵੇਖਦੇ ਹੋ ਕਿ ਉਨ੍ਹਾਂ 'ਚੋਂ ਬਹੁਤੇ ਕੁੱਝ ਬਚੇ ਹੋਏ ਸਿੱਕਿਆਂ ਅਤੇ ਤਪਦਿਕ ਦੇ ਕੀਟਾਣੂਆਂ ਨੂੰ ਲੈ ਕੇ ਘਰ ਪਰਤ ਰਹੇ ਨੇ; ਰੇਲਮਾਰਗ ਦੇ ਹਰ ਨਵੇਂ ਹਿੱਸੇ 'ਤੇ ਮੀਲ ਦੇ ਪੱਥਰਾਂ ਵਾਂਗ ਤੁਸੀਂ ਲੋਕਾਂ ਦੀਆਂ ਲਾਸ਼ਾਂ ਵੇਖਦੇ ਹੋ ਜੋ ਇੱਕ ਅੰਨ੍ਹੇ ਲਾਲਚ ਦਾ ਨਤੀਜਾ ਹੈ; ਅਤੇ ਜਦ ਰੇਲ ਮਾਰਗ ਬਣ ਕੇ ਤਿਆਰ ਹੁੰਦਾ ਹੈ ਤਾਂ ਤੁਹਾਡੇ ਸਾਹਮਣੇ ਆਉਂਦਾ ਹੈ ਕਿ ਉਹ ਇੱਕ ਲੜਾਕੂ ਫ਼ੌਜ ਦੇ ਤੋਪਖਾਨੇ ਨੂੰ ਭੇਜਣ ਹਿੱਤ ਪ੍ਰਯੋਗ ਹੋ ਰਿਹੈ...

ਤੁਸੀਂ ਆਪਣੀ ਜਵਾਨੀ ਦੇ ਸਭ ਤੋਂ ਚੰਗੇ ਸਾਲ ਇੱਕ ਅਜਿਹੀ ਖੋਜ ਨੂੰ ਅੰਤਮ ਰੂਪ ਦੇਣ 'ਚ ਗੁਜ਼ਾਰ ਦਿੱਤੇ ਨੇ ਜਿਸ ਨਾਲ਼ ਪੈਦਾਵਾਰ 'ਚ ਆਸਾਨੀ ਹੋਵੇਗੀ ਅਤੇ ਕਈ ਪ੍ਰਯੋਗਾਂ ਦੇ ਬਾਅਦ, ਰਾਤ-ਰਾਤ ਭਰ ਜਾਗਣ ਪਿੱਛੋਂ ਆਖ਼ਰਕਾਰ ਤੁਸੀਂ ਇਸ ਬਹੁਮੁੱਲੀ ਖੋਜ 'ਚ ਸਫ਼ਲ ਹੁੰਦੇ ਹੋ। ਤੁਸੀਂ ਇਸ ਨੂੰ ਅਮਲ 'ਚ ਲਗਾਉਂਦੇ ਹੋ ਅਤੇ ਇਸਦਾ ਨਤੀਜਾ ਤੁਹਾਡੀਆਂ ਉਮੀਦਾਂ ਤੋਂ ਕਿਤੇ ਵੱਧ ਕੇ ਸਾਹਮਣੇ ਆਉਂਦਾ ਹੈ। ਦਸ ਜਾਂ ਵੀਹ ਹਜ਼ਾਰ ਆਦਮੀ ਸੜਕਾਂ 'ਤੇ ਸੁੱਟ ਦਿੱਤੇ ਜਾਂਦੇ ਨੇ! ਜੋ ਬਚੇ ਰਹਿ ਜਾਂਦੇ ਨੇ, ਉਨ੍ਹਾਂ 'ਚੋਂ ਜ਼ਿਆਦਾਤਰ ਬੱਚੇ ਹਨ, ਮਹਿਜ਼ ਮਸ਼ੀਨ ਦਾ ਇੱਕ ਹਿੱਸਾ ਬਣ ਕੇ ਰਹਿ ਜਾਣਗੇ। ਤਿੰਨ, ਚਾਰ, ਦਸ ਮਾਲਕ ਆਪਣੀ ਦੌਲਤ ਨੂੰ ਕਈ ਗੁਣਾ ਹੋਰ ਵਧਾ ਲੈਣਗੇ ਅਤੇ ਪਹਿਲਾਂ ਤੋਂ ਵੀ ਵੱਧ ਅੱਯਾਸ਼ੀ 'ਚ ਡੁੱਬ ਜਾਣਗੇ... ਕੀ ਇਹੀ ਤੁਹਾਡਾ ਸੁਪਨਾ ਹੈ ?

ਅਖੀਰ 'ਚ ਤੁਸੀਂ ਹੁਣੇ ਹੀ ਸਨਅਤਾਂ 'ਚ ਹੋਏ ਵਿਕਾਸ ਦਾ ਅਧਿਐਨ ਕਰਦੇ ਹੋ ਤਾਂ ਤੁਸੀਂ ਦੇਖਦੇ ਹੋ ਕਿ ਸਿਲਾਈ ਮਸ਼ੀਨ ਦੀ ਖੋਜ ਨਾਲ਼ ਸਿਲਾਈ ਕਰਨ ਵਾਲ਼ੀ ਔਰਤ ਨੂੰ ਕੋਈ ਵੀ ਫ਼ਾਇਦਾ ਨਹੀਂ ਹੋਇਆ ਹੈ, ਕਿ ਹੀਰੇ ਦੀ ਨੋਕ ਵਾਲ਼ੀਆਂ ਡ੍ਰਿੱਲ ਮਸ਼ੀਨਾਂ ਦੇ ਬਾਵਜੂਦ ਸੇਂਟ ਗੋਟਹਾਰਡ ਸੁਰੰਗ ਦਾ ਮਜ਼ਦੂਰ ਏਂਕੀਲੋਸਿਸ ਨਾਲ਼ ਮਰ ਜਾਂਦਾ ਹੈ; ਕਿ ਗਿਫਾਰਡ ਕੰਪਨੀ ਦੀ ਲਿਫ਼ਟ ਆਉਣ ਦੇ ਬਾਅਦ ਵੀ ਰਾਜਮਿਸਤਰੀ ਅਤੇ ਦਿਹਾੜੀ ਮਜ਼ਦੂਰ ਪਹਿਲਾਂ ਵਾਂਗ ਹੁਣ ਵੀ ਬੇਰੋਜ਼ਗਾਰ ਹਨ। ਜੇ ਤੁਸੀਂ ਸੁਤੰਤਰ ਭਾਵਨਾ ਨਾਲ ਸਮਾਜਕ ਸਮੱਸਿਆਵਾਂ 'ਤੇ ਵਿਚਾਰ ਕਰੋਗੇ ਜੋ ਯੰਤਰਾਂ ਦੀ ਖੋਜ 'ਚ ਤੁਸੀਂ ਦਿਖਾਈ ਸੀ ਤਾਂ ਯਕੀਨਨ ਤੁਸੀਂ ਇਸ ਸਿੱਟੇ 'ਤੇ ਪੁੱਜੋਗੇ ਕਿ ਨਿੱਜੀ ਜਾਇਦਾਦ ਅਤੇ ਉਜਰਤੀ ਗੁਲਾਮੀ ਦੀ ਸਰਦਾਰੀ ਅਧੀਨ ਹਰ ਨਵੀਂ ਖੋਜ ਮਜ਼ਦੂਰ ਦੀ ਗੁਲਾਮੀ ਨੂੰ ਜ਼ਿਆਦਾ ਸਖ਼ਤ ਬਣਾਉਂਦੀ ਹੈ, ਉਸ ਦੀ ਕਿਰਤ ਨੂੰ ਜ਼ਿਆਦਾ ਲੱਕ-ਤੋੜਵੀਂ ਬਣਾਉਂਦੀ ਹੈ, ਮੰਦੀ ਅਤੇ ਬੇਕਾਰੀ ਦੇ ਦੌਰ ਪਹਿਲਾਂ ਨਾਲ਼ੋਂ ਜਲਦੀ-ਜਲਦੀ ਆਉਂਦੇ ਨੇ, ਸੰਕਟ ਪਹਿਲਾਂ ਨਾਲ਼ੋਂ ਵੱਧ ਤਿੱਖੇ ਹੁੰਦੇ ਹਨ ਅਤੇ ਇਸ ਤੋਂ ਫ਼ਾਇਦਾ ਸਿਰਫ਼ ਉਸ ਸ਼ਖ਼ਸ ਨੂੰ ਹੁੰਦਾ ਹੈ ਜੀਹਦੇ ਕੋਲ ਪਹਿਲਾਂ ਹੀ ਐਸ਼ੋ-ਆਰਾਮ ਦੇ ਸਾਰੇ ਸਾਧਨ ਮੌਜੂਦ ਹੁੰਦੇ ਹਨ।

ਜਦੋਂ ਤੁਸੀਂ ਇਸ ਸਿੱਟੇ 'ਤੇ ਪਹੁੰਚ ਜਾਓਗੇ ਤਾਂ ਤੁਸੀਂ ਕੀ ਕਰੋਗੇ ? ਜਾਂ ਤਾਂ ਤੁਸੀਂ ਤਰ੍ਹਾਂ ਤਰ੍ਹਾਂ ਦੇ ਤਰਕਾਂ ਨਾਲ਼ ਆਪਣੀ ਅੰਤਰ ਆਤਮਾ ਨੂੰ ਸ਼ਾਂਤ ਕਰਨਾ ਸ਼ੁਰੂ ਕਰ ਦਿਓਗੇ ਅਤੇ ਫਿਰ ਇੱਕ ਦਿਨ

ਤੁਸੀਂ ਨੌਜਵਾਨੀ ਦੇ ਆਪਣੇ ਈਮਾਨਦਾਰ ਸੁਪਨਿਆਂ ਨੂੰ ਅਲਵਿਦਾ ਕਹਿ ਦਿਓਗੇ ਅਤੇ ਆਪਣੇ ਲਈ ਸੁੱਖ-ਸਾਧਨ ਇਕੱਠੇ ਕਰਨ 'ਚ ਜੁਟ ਜਾਵੋਗੇ ਤਦ ਤੁਸੀਂ ਲੋਟੂਆਂ ਦੇ ਖ਼ੇਮੇ 'ਚ ਚਲੇ ਜਾਉਗੇ। ਜਾਂ ਫਿਰ ਜੇ ਤੁਹਾਡੇ ਸੀਨੇ 'ਚ ਕੋਮਲ ਦਿਲ ਹੈ, ਤਾਂ ਤੁਸੀਂ ਖ਼ੁਦ ਨੂੰ ਕਹੋਗੇ, "ਨਹੀਂ ਇਹ ਸਮਾਂ ਖੋਜਾਂ ਕਰਨ ਦਾ ਨਹੀਂ ਹੈ। ਪਹਿਲਾਂ ਸਾਨੂੰ ਪੈਦਾਵਾਰ ਦੇ ਸਮੁੱਚੇ ਢਾਂਚੇ ਨੂੰ ਬਦਲ ਦੇਣ ਲਈ ਕੰਮ ਕਰਨਾ ਪਵੇਗਾ। ਜਦ ਨਿੱਜੀ ਜਾਇਦਾਦ ਦਾ ਖਾਤਮਾ ਹੋ ਜਾਵੇਗਾ, ਤਦ ਸਨਅਤਾਂ 'ਚ ਹਰ ਨਵੀਂ ਖੋਜ ਨਾਲ਼ ਪੂਰੀ ਮਨੁੱਖ ਜਾਤੀ ਨੂੰ ਲਾਭ ਹੋਵੇਗਾ; ਅਤੇ ਤਦ ਮਜ਼ਦੂਰਾਂ ਦੀ ਇਹ ਵੱਡੀ ਜਮਾਤ ਜੋ ਅੱਜ ਮਹਿਜ਼ ਮਸ਼ੀਨ ਬਣ ਕੇ ਰਹਿ ਗਈ ਏ, ਤਦ ਸੋਚਣ-ਸਮਝਣ ਵਾਲ਼ੇ ਲੋਕਾਂ ਦਾ ਇੱਕ ਸਮੂਹ ਬਣ ਜਾਵੇਗੀ ਜੋ ਅਧਿਐਨ ਤੋਂ ਸਿੱਖਿਅਤ ਅਤੇ ਸਰੀਰਕ ਕਿਰਤ ਦੌਰਾਨ ਨਿਪੁੰਨ ਬਣੀ ਆਪਣੀ ਬੁੱਧੀ ਨੂੰ ਸਨਅਤਾਂ ਦੇ ਵਿਕਾਸ 'ਚ ਲਗਾਉਂਣਗੇ ਅਤੇ ਇਸ ਤਰ੍ਹਾਂ ਯੰਤਰਾਂ 'ਚ ਹੋਣ ਵਾਲ਼ੀ ਤਰੱਕੀ ਅੱਗੇ ਵੱਲ ਇੱਕ ਅਜਿਹੀ ਛਾਲ਼ ਮਾਰੇਗੀ ਜੋ ਪੰਜਾਹ ਸਾਲਾਂ ਦੇ ਅੰਦਰ ਇੰਨਾ ਕੁੱਝ ਹਾਸਲ ਕਰ ਲਵੇਗੀ ਜਿਸ ਸਬੰਧੀ ਅੱਜ ਅਸੀਂ ਸੁਪਨਾ ਵੀ ਨਹੀਂ ਦੇਖ ਸਕਦੇ।"

ਅਤੇ ਮੈਂ ਸਕੂਲ ਮਾਸਟਰ ਨੂੰ ਕੀ ਕਹਾਂ ਉਸ ਵਿਅਕਤੀ ਨੂੰ ਨਹੀਂ ਜੋ ਆਪਣੇ ਪੇਸ਼ੇ ਨੂੰ ਉਬਾਊ ਕੰਮ ਮੰਨਦਾ ਹੈ ਸਗੋਂ ਉਸ ਨੂੰ ਜੋ ਖ਼ੁਸੀ ਨਾਲ਼ ਛਲਕਦੇ ਉਤਸ਼ਾਹੀ ਬੱਚਿਆਂ ਨਾਲ਼ ਘਿਰਿਆ ਹੋਣ 'ਤੇ ਉਨ੍ਹਾਂ ਦੇ ਟਹਿਕਦੇ ਚਿਹਰਿਆਂ ਅਤੇ ਮਾਸੂਮ ਹਾਸੀ ਤੋਂ ਖ਼ੁਦ ਵੀ ਉਤਸਾਹਤ ਹੋ ਪੈਂਦਾ ਹੈ, ਮੈਂ ਉਸ ਨੂੰ ਆਪਣੀ ਗੱਲ ਕਹਿੰਦਾ ਹਾਂ ਜੋ ਉਨ੍ਹਾਂ ਦੇ ਛੋਟੇ-ਛੋਟੇ ਦਿਮਾਗਾਂ 'ਚ ਮਨੁੱਖਤਾ ਦੇ ਉਹ ਵਿਚਾਰ ਭਰਨ ਦੀ ਕੋਸ਼ਿਸ਼ ਕਰਦਾ ਹੈ ਜੋ ਉਹਨੇ ਆਪਣੀ ਨੌਜਵਾਨੀ 'ਚ ਸੰਜੋਏ ਸਨ।

ਅਕਸਰ ਮੈਂ ਦੇਖਦਾ ਹਾਂ ਕਿ ਤੁਸੀਂ ਉਦਾਸ ਹੋ ਅਤੇ ਮੈਂ ਜਾਣਦਾ ਹਾਂ ਕਿ ਤੁਹਾਡੇ ਮੱਥੇ 'ਤੇ ਤਿਊੜੀਆਂ ਕਿਉਂ ਨੇ। ਅੱਜ ਤੁਹਾਡੇ ਪਿਆਰੇ ਵਿਦਿਆਰਥੀ ਨੇ ਵਿਲੀਅਮ ਟੇੱਲ ਦੀ ਕਹਾਣੀ ਇੰਨੇ ਜੋਸ਼ ਨਾਲ਼ ਜਮਾਤ 'ਚ ਪੜ ਕੇ ਸੁਣਾਈ। ਬਿਨ੍ਹਾਂ ਸ਼ੱਕ ਉਸਦੀ ਲੈਟਿਨ ਦੀ ਜਾਣਕਾਰੀ ਉੱਨੀ ਚੰਗੀ ਨਹੀਂ ਹੈ, ਪਰ ਉਸ ਦਾ ਦਿਲ ਮਾਸੂਮ ਅਤੇ ਉਮੰਗਾਂ ਭਰਿਆ ਹੈ। ਉਸ ਦੀਆਂ ਅੱਖਾਂ ਚਮਕ ਰਹੀਆਂ ਸਨ; ਅਜਿਹਾ ਲੱਗਦਾ ਸੀ ਕਿ ਉਹ ਸਾਰੇ ਜ਼ਾਲਮਾਂ ਨੂੰ ਉੱਥੇ ਹੀ ਖ਼ਤਮ ਕਰ ਦੇਣਾ ਚਾਹੁੰਦਾ ਹੈ, ਉਸਨੇ ਇੰਨੇ ਜੋਸ਼ ਨਾਲ਼ ਸ਼ਿੱਲਰ ਦੀਆਂ ਇਹ ਭਾਵਪੂਰਣ ਸਤਰਾਂ ਪੜ੍ਹੀਆਂ:

*ਤੋੜ ਦੇਵੇ ਜਦ ਗ਼ੁਲਾਮ ਆਪਣੀਆਂ ਬੇੜੀਆਂ ਨੂੰ*
*ਉੱਠ ਖਲੋਵੇ ਤਦ ਅਜ਼ਾਦ ਮਨੁੱਖ ਵੀ।*

ਪਰ ਜਦੋਂ ਉਹ ਘਰ ਪਰਤਿਆ ਤਾਂ ਉਹਦੀ ਮਾਂ, ਉਹਦਾ ਪਿਤਾ, ਉਹਦੇ ਚਾਚੇ ਨੇ ਉਸ ਨੂੰ ਪਾਦਰੀ ਜਾਂ ਪਿੰਡ ਦੇ ਦਰੋਗ਼ੇ ਪ੍ਰਤੀ ਆਦਰ ਨਾ ਦਿਖਾਉਣ ਲਈ ਫਿਟਕਾਰ ਲਾਈ, "ਦੂਰ ਅੰਦੇਸ਼ੀ, ਅਧਿਕਾਰੀਆਂ ਪ੍ਰਤੀ ਆਦਰ, ਆਪਣਿਆਂ ਤੋਂ ਵੱਡਿਆਂ ਅੱਗੇ ਝੁਕਣ" ਨੂੰ ਲੈ ਕੇ ਉਸ ਨੂੰ ਤਦ ਤੱਕ ਭਾਸ਼ਨ ਦਿੰਦੇ ਰਹੇ ਜਦ ਤੱਕ ਕਿ ਉਸ ਨੇ ਸ਼ਿੱਲਰ ਨੂੰ ਪਰ੍ਹਾਂ ਰੱਖ ਕੇ 'ਆਪਣੀ ਮਦਦ ਕਿਵੇਂ ਕਰੀਏ' ਪੜ੍ਹਨੀ ਨਹੀਂ ਸ਼ੁਰੂ ਕਰ ਦਿੱਤੀ।

ਅਤੇ ਫਿਰ, ਕੱਲ੍ਹ ਹੀ ਤੁਹਾਨੂੰ ਪਤਾ ਲੱਗਾ ਕਿ ਤੁਹਾਡੇ ਸਭ ਤੋਂ ਚੰਗੇ ਵਿਦਿਆਰਥੀ ਜ਼ਿੰਦਗੀ 'ਚ ਬਹੁਤ ਵਿਗੜੇ ਲੋਕ ਨਿਕਲੇ ਨੇ। ਇੱਕ ਤਾਂ ਦਿਨ-ਰਾਤ ਬਸ ਅਫ਼ਸਰ ਬਣਨ ਦੇ ਸੁਪਨੇ ਦੇਖਦਾ ਹੈ, ਦੂਜਾ ਆਪਣੇ ਮਾਲਕ ਦੇ ਨਾਲ਼ ਮਿਲ਼ ਕੇ ਮਜ਼ਦੂਰਾਂ ਦੀ ਮਾਮੂਲੀ ਜਿਹੀ ਮਜ਼ਦੂਰੀ 'ਚੋਂ ਚੋਰੀ ਕਰਨ ਦਾ ਜੁਗਾੜ ਲਾਉਂਦਾ ਰਹਿੰਦਾ ਹੈ, ਅਤੇ ਤੁਸੀਂ ਆਪਣੇ ਆਦਰਸ਼ਾਂ ਅਤੇ ਜ਼ਿੰਦਗੀ ਦੇ ਇਸ ਫਰਕ 'ਤੇ

ਸੋਚਦੇ ਅਤੇ ਦੁਖੀ ਹੁੰਦੇ ਰਹਿੰਦੇ ਹੋ।

ਤੁਸੀਂ ਹੁਣ ਵੀ ਇਸ ’ਤੇ ਚਿੰਤਨ-ਮਨਨ ਕਰਦੇ ਰਹਿੰਦੇ ਹੋ! ਪਰ ਮੈਂ ਦੇਖ ਰਿਹਾ ਹਾਂ ਕਿ ਹੁਣ ਤੋਂ ਦੋ ਸਾਲ ਬਾਅਦ ਨਾ-ਉਮੀਦੀ-ਦਰ-ਨਾ-ਉਮੀਦੀ ’ਚੋਂ ਲੰਘਣ ਤੋਂ ਬਾਅਦ ਤੁਸੀਂ ਆਪਣੇ ਮਨਪਸੰਦ ਲੇਖਕਾਂ ਨੂੰ ਚੁੱਕ ਕੇ ਪਰ੍ਹੇ ਰੱਖ ਦਿਓਗੇ ਅਤੇ ਕਹਿਣ ਲੱਗੋਗੇ ਕਿ ਬੇਸ਼ੱਕ ਟੌਲ ਇੱਕ ਬੜਾ ਇਮਾਨਦਾਰ ਵਿਅਕਤੀ ਸੀ ਪਰ ਉਹ ਥੋੜ੍ਹਾ ਸਿਰਫਿਰਾ ਸੀ; ਕਿ ਕਵਿਤਾ ਡਰਾਇੰਗ ਰੂਮ ’ਚ ਬਲਦੀ ਅੱਗ ਕੋਲ਼ ਬਹਿ ਕੇ ਪੜ੍ਹਨ ਲਈ ਚੰਗੀ ਚੀਜ਼ ਹੈ, ਖਾਸ ਕਰ ਉਦੋਂ ਜਦ ਤੁਸੀਂ ਸਾਰਾ ਦਿਨ ਤੀਏ ਦਾ ਪਹਾੜਾ ਸਿਖਾਉਂਦੇ ਰਹੇ ਹੋ, ਪਰ ਕਵੀ ਲੋਕ ਹਮੇਸ਼ਾ ਹੀ ਅਸਮਾਨ ’ਚ ਰਹਿੰਦੇ ਨੇ ਉਨ੍ਹਾਂ ਦੇ ਵਿਚਾਰਾਂ ਦਾ ਨਾ ਤਾਂ ਅੱਜ ਦੀ ਜ਼ਿੰਦਗੀ ਨਾਲ਼ ਕੋਈ ਤਅਾਲੁੱਕ ਹੁੰਦਾ ਹੈ ਅਤੇ ਨਾ ਹੀ ਇੰਸਪੈਕਟਰ ਆਫ ਸਕੂਲਜ਼ ਦੇ ਅਗਲੇ ਦੌਰੇ ਨਾਲ਼...

ਜਾਂ ਹੋ ਸਕਦੈ ਕਿ ਤੁਹਾਡੀ ਨੌਜਵਾਨੀ ਦੇ ਸੁਪਨੇ ਪਕੇਰੀ ਹਾਲਤ ’ਚ ਤੁਹਾਡੇ ਦ੍ਰਿੜ੍ਹ ਵਿਚਾਰ ਬਣ ਜਾਣ। ਤੁਹਾਡੀ ਇੱਛਾ ਹੋਵੇ ਕਿ ਸਕੂਲਾਂ ’ਚ ਅਤੇ ਸਕੂਲਾਂ ਤੋਂ ਬਾਹਰ ਸਾਰਿਆਂ ਲਈ ਸੁਤੰਤਰ ਅਤੇ ਮਨੁੱਖੀ ਸਿੱਖਿਆ ਦਾ ਇੰਤਜ਼ਾਮ ਹੋਵੇ। ਇਹ ਦੇਖਦੇ ਹੋਏ ਕਿ ਮੌਜੂਦਾ ਹਾਲਾਤਾਂ ’ਚ ਇਹ ਅਸੰਭਵ ਹੈ, ਤੁਸੀਂ ਬੁਰਜੂਆ ਸਮਾਜ ਦੀ ਨੀਂਹ ’ਤੇ ਹੀ ਹਮਲਾ ਸ਼ੁਰੂ ਕਰ ਦਿਓਗੇ। ਫਿਰ ਤੁਹਾਨੂੰ ਸਿੱਖਿਆ ਮਹਿਕਮੇ ਵੱਲੋਂ ਬਰਖਾਸਤ ਕਰ ਦਿੱਤਾ ਜਾਵੇਗਾ ਅਤੇ ਤੁਸੀਂ ਆਪਣਾ ਸਕੂਲ ਛੱਡ ਕੇ ਸਾਡੇ ਵਿੱਚ ਆ ਜਾਓਗੇ ਅਤੇ ਸਾਡੇ ’ਚੋਂ ਹੀ ਇੱਕ ਬਣ ਜਾਓਗੇ। ਤੁਸੀਂ ਉਨ੍ਹਾਂ ਲੋਕਾਂ ਨੂੰ ਸਿੱਖਿਆ ਦੇਣ ਲੱਗੋਗੇ ਜੋ ਜ਼ਿੰਦਗੀ ਦੇ ਸਾਰੇ ਤਜ਼ਰਬੇ ਹਾਸਲ ਕਰਨ ਤੋਂ ਬਾਅਦ ਵੀ ਸਿੱਖਿਆ ਤੋਂ ਵਾਂਝੇ ਹਨ, ਤੁਸੀਂ ਉਨ੍ਹਾਂ ਨੂੰ ਦੱਸੋਗੇ ਕਿ ਮਨੁੱਖ ਜਾਤੀ ਨੂੰ ਕਿਹੋ ਜਿਹਾ ਹੋਣਾ ਚਾਹੀਦਾ ਹੈ ਜਾਂ ਅਸੀਂ ਸਭ ਮਿਲ ਕੇ ਕੀ ਕਰ ਸਕਦੇ ਹਾਂ। ਤੁਸੀਂ ਮੌਜੂਦਾ ਢਾਂਚੇ ਨੂੰ ਪੂਰੀ ਤਰ੍ਹਾਂ ਬਦਲਣ ਲਈ ਸਮਾਜਵਾਦੀਆਂ ਨਾਲ਼ ਮਿਲ਼ ਕੇ ਕੰਮ ਕਰੋਗੇ, ਸੱਚੀ ਮਨੁੱਖਤਾ, ਅਸਲੀ ਭਾਈਚਾਰਾ ਅਤੇ ਪੂਰੇ ਸੰਸਾਰ ਲਈ ਕਦੀ ਨਾ ਖ਼ਤਮ ਹੋਣ ਵਾਲ਼ੀ ਅਜ਼ਾਦੀ ਦਾ ਟੀਚਾ ਹਾਸਲ ਕਰਨ ਵਾਸਤੇ ਸਾਡੇ ਮੋਢੇ ਨਾਲ਼ ਮੋਢਾ ਮਿਲਾ ਕੇ ਲੜੋਗੇ।

ਅਖੀਰ ’ਚ ਮੈਂ ਨੌਜਵਾਨ ਕਲਾਕਾਰ, ਮੂਰਤੀਕਾਰ, ਚਿੱਤਰਕਾਰ, ਕਵੀ ਅਤੇ ਸੰਗੀਤਕਾਰ ਨਾਲ਼ ਗੱਲ ਕਰਦਾ ਹਾਂ, ਕੀ ਤੁਸੀਂ ਨਹੀਂ ਦੇਖਦੇ ਕਿ ਤੁਹਾਡੇ ਵੱਡੇ-ਵਡੇਰਿਆਂ ਨੂੰ ਪ੍ਰੇਰਿਤ ਕਰਨ ਵਾਲ਼ੀ ਇਹ ਪਵਿੱਤਰ ਅਗਨੀ ਅੱਜ ਦੇ ਇਨਸਾਨਾਂ ’ਚ ਨਜ਼ਰ ਨਹੀਂ ਆਉਂਦੀ ? ਕਿ ਅੱਜ ਕਲਾ ਸੜਕ-ਬਾਜ਼ਾਰ ਦੀ ਵਸਤ ਬਣਾ ਦਿੱਤੀ ਗਈ ਹੈ ਅਤੇ ਸਭ ਪਾਸੇ ਔਸਤਪੁਣੇ ਦਾ ਰਾਜ ਹੈ ?

ਕੀ ਇਸ ਤੋਂ ਇਲਾਵਾ ਵੀ ਕੁੱਝ ਹੋ ਸਕਦਾ ਹੈ ? ਪੁਰਾਤਨ ਸੰਸਾਰ ਦੀ ਮੁੜ ਤੋਂ ਖੋਜ ਕਰਨੀ, ਕੁਦਰਤ ਦੇ ਸੋਮਿਆਂ ’ਚ ਨਹਾ ਕੇ ਤਾਜ਼ਾ ਹੋ ਜਾਣ ਦੀ ਉਹ ਖੁਸ਼ੀ ਜਿਸ ਨਾਲ਼ ਪੁਨਰਜਾਗਰਣ ਕਾਲ਼ ਦੀਆਂ ਮਹਾਨ ਕਿਰਤਾਂ ਦਾ ਜਨਮ ਹੋਇਆ ਸੀ, ਸਾਡੇ ਯੁੱਗ ਦੀ ਕਲਾ ’ਚੋਂ ਗ਼ਾਇਬ ਨੇ, ਇਨਕਲਾਬੀ ਆਦਰਸ਼ਾਂ ਤੋਂ ਵਿਰਵੀਆਂ ਇਹ ਹੁਣ ਤੱਕ ਸੀਤ ਪਈਆਂ ਰਹੀਆਂ ਨੇ, ਅਤੇ ਕਿਸੇ ਦੂਜੇ ਆਦਰਸ਼ ਦੀ ਥੋੜ੍ਹ ’ਚ ਸਾਡੀ ਕਲਾ ਸੋਚਦੀ ਹੈ ਕਿ ਯਥਾਰਥਵਾਦ ਦੇ ਰੂਪ ’ਚ ਇਸ ਨੂੰ ਇੱਕ ਨਵਾਂ ਆਦਰਸ਼ ਮਿਲ਼ ਗਿਆ ਹੈ। ਇਹ ਬੜੇ ਮਨੋਯੋਗ ਨਾਲ਼ ਕਿਸੇ ਪੌਦੇ ਦੇ ਪੱਤੇ ’ਤੇ ਪਏ ਤ੍ਰੇਲ਼ ਤੁਪਕੇ ਦਾ ਹੂ-ਬ-ਹੂ ਚਿੱਤਰ ਖਿੱਚਦੀ ਹੈ, ਕਿਸੇ ਗਾਂ ਦੇ ਪੈਰਾਂ ਦੀਆਂ ਮਾਸਪੇਸ਼ੀਆਂ ਦੀ ਨਕਲ ਲਾਹੁੰਦੀ ਹੈ, ਜਾਂ ਗਲਪ ਜਾਂ ਕਵਿਤਾ ’ਚ ਕਿਸੇ ਸੀਵਰ ਦੀ ਦਮਘੋਟੂ ਗੰਦਗੀ ਜਾਂ ਉੱਚੇ ਦਰਜੇ ਦੀ ਵੇਸ਼ਿਆ ਦੇ ਕਮਰੇ ਦਾ ਸਟੀਕ ਵਰਨਣ ਪੇਸ਼ ਕਰਦੀ ਹੈ।

ਤੁਸੀਂ ਕਹਿੰਦੇ ਹੋ, "ਪਰ ਜੇ ਅਜਿਹਾ ਹੈ, ਤਾਂ ਕੀ ਕਰਨਾ ਪਵੇਗਾ ?" ਮੇਰਾ ਜਵਾਬ ਹੈ, ਜੇ ਤੁਹਾਡੇ ਮੁਤਾਬਿਕ ਤੁਹਾਡੇ ਅੰਦਰ ਮੌਜੂਦ ਅਗਨੀ ਸੁਲਗਦੀ ਢਿੰਬਰੀ ਦੀ ਬੱਤੀ ਤੋਂ ਵੱਧ ਨਹੀਂ ਹੈ ਤਾਂ ਤੁਸੀਂ ਉਹੋ ਹੀ ਕਰਦੇ ਰਹੋਗੇ ਜਿਹੋ ਜਿਹਾ ਕਰਦੇ ਰਹੇ ਹੋ ਅਤੇ ਤੁਹਾਡੀ ਕਲਾ ਬਹੁਤ ਛੇਤੀ ਹੀ ਸੇਠਾਂ ਦੀਆਂ ਦੁਕਾਨਾਂ ਦੀ ਸਜਾਵਟ ਕਰਨ, ਤੀਜੇ ਦਰਜੇ ਦੇ ਔਪੇਰਾ ਦੀਆਂ ਕਿਤਾਬਾਂ ਅਤੇ ਕ੍ਰਿਸਮਸ 'ਤੇ ਛਪਣ ਵਾਲ਼ੀਆਂ ਸਾਲਾਨਾ ਕਿਤਾਬਾਂ ਦੇ ਵੇਲ਼ ਬੂਟੇ ਤੱਕ ਨਿੱਘਰ ਕੇ ਰਹਿ ਜਾਵੇਗੀ ਤੁਹਾਡੇ 'ਚੋਂ ਜ਼ਿਆਦਾਤਰ ਅੱਖਾਂ ਮੀਟੀ ਇਸੇ ਰਸਤੇ 'ਤੇ ਦੌੜੇ ਜਾ ਰਹੇ ਨੇ...

ਪਰ ਜੇ ਤੁਹਾਡਾ ਦਿਲ ਵਾਕਈ ਇਨਸਾਨੀਅਤ ਲਈ ਧੜਕਦਾ ਹੈ, ਜੇ ਇੱਕ ਸੱਚੇ ਕਵੀ ਵਾਂਗ ਤੁਸੀਂ ਜ਼ਿੰਦਗੀ ਦੇ ਸੁਰਾਂ ਨੂੰ ਸੁਣ ਸਕਦੇ ਹੋ, ਤਾਂ ਆਪਣੇ ਚਾਰੋਂ ਪਾਸੇ ਲਹਿਰਾਉਂਦੇ ਦੁੱਖ ਦੇ ਇਸ ਸਮੁੰਦਰ ਨੂੰ ਤੁਸੀਂ ਦੇਖੋਗੇ, ਭੁੱਖ ਨਾਲ਼ ਮਰਦੇ ਇਨ੍ਹਾਂ ਲੋਕਾਂ ਦਾ ਸਾਹਮਣਾ ਕਰੋਗੇ, ਖਾਣਾਂ 'ਚ ਇੱਕ ਦੇ ਉੱਤੇ ਇੱਕ ਪਈਆਂ ਲਾਸ਼ਾਂ ਅਤੇ ਬੈਰੀਕੇਡਾਂ 'ਤੇ ਵੱਢੀਆਂ-ਟੁੱਕੀਆਂ ਲਾਸ਼ਾਂ ਵਿਚਾਲ਼ੇ ਖੁਦ ਨੂੰ ਮਹਿਸੂਸ ਕਰੋਗੇ, ਦੇਸ਼ ਨਿਕਾਲ਼ੇ ਦੇ ਸਜ਼ਾ-ਯਾਫ਼ਤਾ ਕੈਦੀਆਂ ਦੀਆਂ ਉਨ੍ਹਾਂ ਲੰਮੀਆਂ ਕਤਾਰਾਂ ਨੂੰ ਵੇਖੋਗੇ ਜੋ ਸਾਈਬੇਰੀਆ ਦੀ ਬਰਫ਼ ਅਤੇ ਕਟਿਬੰਧੀ ਟਾਪੂਆਂ ਦੀਆਂ ਦਲਦਲਾਂ 'ਚ ਦਫ਼ਨ ਹੋਣ ਜਾ ਰਹੇ ਨੇ, ਜ਼ਿੰਦਗੀ ਮੌਤ ਦੇ ਇਸ ਘੋਲ਼ ਨੂੰ ਤੁਸੀਂ ਦੇਖੋਗੇ ਜੋ ਲੜਿਆ ਜਾ ਰਿਹਾ ਏ, ਹਾਰਿਆਂ ਦੀ ਚੀਖੋ-ਪੁਕਾਰ ਅਤੇ ਜੇਤੂਆਂ ਦੇ ਅਸ਼ਲੀਲ ਹਾਸਿਆਂ ਦਰਮਿਆਨ, ਕਾਇਰਤਾ ਨਾਲ਼ ਟਕਰਾਉਂਦੀ ਵੀਰਤਾ ਵਿਚਾਲ਼ੇ, ਘ੍ਰਿਣਤ ਕਮੀਨੇਪਨ ਦਾ ਸਾਹਮਣਾ ਕਰਦੀ ਮਹਾਨ ਦ੍ਰਿੜ੍ਹਤਾ ਵਿਚਾਲ਼ੇ ਇਸ ਸਭ ਨੂੰ ਦੇਖ ਕੇ ਤੁਸੀਂ ਨਿਰਪੱਖ ਨਹੀਂ ਰਹਿ ਸਕੋਗੇ, ਤੁਸੀਂ ਆਵੋਗੇ ਅਤੇ ਲੁਟੀਂਦਿਆਂ ਦੇ ਪੱਖ 'ਚ ਖੜ੍ਹੇ ਹੋਵੋਗੇ, ਕਿਉਂਕਿ ਤੁਸੀਂ ਜਾਣਦੇ ਹੋ ਕਿ ਸੁੰਦਰਤਾ, ਉੱਚਿਤਤਾ, ਖ਼ੁਦ ਜ਼ਿੰਦਗੀ ਦੀ ਭਾਵਨਾ ਉਨ੍ਹਾਂ ਲੋਕਾਂ ਦੇ ਪੱਖ 'ਚ ਹਨ ਜੋ ਲੜ ਰਹੇ ਨੇ ਰੌਸ਼ਨੀ ਲਈ, ਮਨੁੱਖਤਾ ਲਈ, ਨਿਆਂ ਲਈ!

ਆਖਿਰਕਾਰ ਤੁਸੀਂ ਮੈਨੂੰ ਰੋਕ ਦਿੰਦੇ ਹੋ!

ਤੁਸੀਂ ਕਹਿੰਦੇ ਹੋ, "ਕੀ ਬਕਵਾਸ ਏ! ਪਰ ਜੇ ਖਾਲ਼ਸ ਵਿਗਿਆਨ ਐਸ਼ਪ੍ਰਸਤੀ ਹੈ ਅਤੇ ਡਾਕਟਰੀ ਦੀ ਪ੍ਰੈਕਟਿਸ ਮਹਿਜ਼ ਠੱਗੀ ਏ, ਜੇ ਕਾਨੂੰਨ ਦਾ ਮਤਲਬ ਬੇਇਨਸਾਫੀ ਏ ਅਤੇ ਨਵੇਂ ਜੰਤਰਾਂ ਦੀ ਖੋਜ ਬੱਸ ਤਰੱਕੀ ਦਾ ਇੱਕ ਸਾਧਨ ਹੈ, ਜੇ ਵਿਹਾਰਕ ਆਦਮੀ ਦੀ ਸਹਿਜਬੁੱਧੀ ਦੇ ਉਲਟ ਖੜ੍ਹੇ ਸਕੂਲ ਨੂੰ ਵੀ ਬਦਲਣ ਦੀ ਲੋੜ ਹੈ, ਅਤੇ ਜੇ ਇਨਕਲਾਬੀ ਵਿਚਾਰ ਤੋਂ ਵਿਰਵੀ ਕਲਾ ਸਿਰਫ਼ ਪਤਿਤ ਹੀ ਹੋ ਸਕਦੀ ਹੈ ਤਾਂ ਫਿਰ ਮੇਰੇ ਕਰਨ ਲਈ ਬਚਦਾ ਹੀ ਕੀ ਹੈ ?"

ਚੰਗੀ ਗੱਲ ਏ, ਮੈਂ ਤੁਹਾਨੂੰ ਦੱਸਦਾ ਹਾਂ।

ਇੱਕ ਬਹੁਤ ਵੱਡਾ ਅਤੇ ਬੇਹੱਦ ਰੋਮਾਂਚਕ ਕੰਮ; ਇੱਕ ਅਜਿਹਾ ਕੰਮ ਜਿਸ 'ਚ ਤੁਹਾਡੀਆਂ ਕਾਰਵਾਈਆਂ ਦਾ ਤੁਹਾਡੀ ਅੰਦਰੂਨੀ ਚੇਤਨਾ ਨਾਲ਼ ਪੂਰਾ ਤਾਲ਼ਮੇਲ ਹੋਵੇਗਾ, ਇੱਕ ਅਜਿਹਾ ਉੱਦਮ ਜੋ ਤੁਹਾਡੇ 'ਚੋਂ ਸਭ ਤੋਂ ਉੱਚੀਆਂ-ਸੁੱਚੀਆਂ ਅਤੇ ਊਰਜਾ ਭਰਪੂਰ ਭਾਵਨਾਵਾਂ ਜਗਾਉਣ 'ਚ ਸਮਰੱਥ ਹੈ।

ਕਿਹੜਾ ਕੰਮ ? ਮੈਂ ਤੁਹਾਨੂੰ ਦੱਸਦਾ ਹਾਂ।

ਇਹ ਤੈਅ ਕਰਨਾ ਤੁਹਾਡਾ ਕੰਮ ਹੈ ਕਿ ਤੁਸੀਂ ਲਗਾਤਾਰ ਆਪਣੀ ਅੰਤਰ ਆਤਮਾ ਨੂੰ ਧੋਖਾ ਦਿੰਦੇ ਰਹੋਗੇ ਅਤੇ ਅਖੀਰ ਇੱਕ ਦਿਨ ਆਖੋਗੇ, "ਢੱਠੇ ਖੂਹ 'ਚ ਜਾਏ ਇਨਸਾਨੀਅਤ, ਜਦ ਤੱਕ ਲੋਕ ਇੰਨੇ ਮੂਰਖ ਨੇ ਕਿ ਤੁਸੀਂ ਕੁੱਝ ਵੀ ਕਰ ਸਕੋ, ਤਦ ਤੱਕ ਕਿਉਂ ਨਾ ਮੈਂ ਹਰ ਤਰ੍ਹਾਂ ਦੇ ਸੁੱਖ-ਸਾਧਨ

ਇਕੱਠੇ ਕਰਾਂ ਅਤੇ ਡਟ ਕੇ ਉਨ੍ਹਾਂ ਨੂੰ ਭੋਗਾਂ ? ਜਾਂ ਇੱਕ ਵਾਰ ਫਿਰ ਉਹੀ ਜ਼ਰੂਰ ਹੋਣ ਵਾਲ਼ਾ ਬਦਲ ਤੁਹਾਡੇ ਸਾਹਮਣੇ ਹੋਵੇਗਾ ਕਿ ਤੁਸੀਂ ਸਮਾਜਵਾਦੀਆਂ ਦੇ ਨਾਲ਼ ਆਵੋ ਅਤੇ ਉਨ੍ਹਾਂ ਦੇ ਨਾਲ਼ ਮਿਲ਼ ਕੇ ਸਮਾਜ ਨੂੰ ਪੂਰੀ ਤਰ੍ਹਾਂ ਬਦਲ ਸੁੱਟਣ ਲਈ ਕੰਮ ਕਰੋ। ਅਸੀਂ ਜਿਸ ਵਿਸ਼ਲੇਸ਼ਣ 'ਚੋਂ ਲੰਘੇ ਹਾਂ ਉਹ ਸਾਨੂੰ ਇਸੇ ਨਤੀਜੇ 'ਤੇ ਪਹੁੰਚਾਉਂਦਾ ਹੈ, ਇਸ ਤੋਂ ਅਲੱਗ ਕੁੱਝ ਨਹੀਂ ਹੋ ਸਕਦਾ। ਹਰ ਬੁੱਧੀਮਾਨ ਵਿਅਕਤੀ ਇਸੇ ਤਰਕਪੂਰਣ ਸਿੱਟੇ 'ਤੇ ਅੱਪੜੇਗਾ, ਬਸ਼ਰਤੇ ਕਿ ਉਹ ਆਪਣੇ ਚਾਰੋ ਪਾਸੇ ਮੌਜੂਦ ਹਾਲਤਾਂ ਨੂੰ ਈਮਾਨਦਾਰੀ ਅਤੇ ਸਿਆਣਪ ਨਾਲ਼ ਦੇਖੇ ਅਤੇ ਉਨ੍ਹਾਂ ਧੋਖੇਪੂਰਣ ਤਰਕਾਂ ਨੂੰ ਪਰ੍ਹਾਂ ਸੁੱਟ ਦੇਵੇ ਜੋ ਬੁਰਜੂਆ ਸਿੱਖਿਆ ਅਤੇ ਉਸਦੇ ਆਲ਼ੇ-ਦੁਆਲ਼ੇ ਮੌਜੂਦ ਸਵਾਰਥਪੂਰਣ ਹਿੱਤ ਉਸਦੇ ਕੰਨਾਂ 'ਚ ਫੁਸਫੁਸਾਉਂਦੇ ਰਹਿੰਦੇ ਹਨ।"

ਜਿਵੇਂ ਹੀ ਅਸੀਂ ਇਸ ਨਤੀਜੇ 'ਤੇ ਪਹੁੰਚਾਂਗੇ, ਇਹ ਸਵਾਲ ਉੱਠਣਾ ਓਨਾ ਹੀ ਸੁਭਾਵਕ ਹੈ, "ਫਿਰ ਕੀ ਕਰਨਾ ਹੋਵੇਗਾ ?"

ਜਵਾਬ ਸੌਖਾ ਹੈ।

ਇਸ ਮਾਹੌਲ ਨੂੰ ਤੱਜ ਦੇਵੋ, ਜਿਸ 'ਚ ਤੁਸੀਂ ਪਲ਼ੇ ਹੋ ਅਤੇ ਇੱਥੇ ਇਹ ਕਹਿਣਾ ਇੱਕ ਫ਼ੈਸ਼ਨ ਹੈ ਕਿ ਜਨਤਾ ਪਸ਼ੂਆਂ ਦੇ ਝੁੰਡ ਤੋਂ ਸਿਵਾ ਕੁੱਝ ਨਹੀਂ ਹੈ, ਆਮ ਲੋਕਾਂ ਦੇ ਵਿੱਚ ਆ ਜਾਓ, ਜਵਾਬ ਖੁਦ ਹੀ ਮਿਲ਼ ਜਾਵੇਗਾ।

ਤੁਸੀਂ ਦੇਖੋਗੇ ਕਿ ਹਰ ਕਿਤੇ, ਇੰਗਲੈਂਡ 'ਚ, ਫਰਾਂਸ 'ਚ, ਜਰਮਨੀ 'ਚ, ਇਟਲੀ 'ਚ, ਰੂਸ 'ਚ ਅਤੇ ਇੱਥੋਂ ਤੱਕ ਕਿ ਅਮਰੀਕਾ 'ਚ, ਹਰ ਥਾਂ ਜਿੱਥੇ ਵੀ ਇੱਕ ਜਮਾਤ ਨੂੰ ਵਿਸ਼ੇਸ਼ ਅਧਿਕਾਰ ਮਿਲ਼ੇ ਹੋਏ ਨੇ ਅਤੇ ਇੱਕ ਜਮਾਤ ਸਤਾਈ ਹੋਈ ਹੈ, ਉੱਥੇ ਮਿਹਨਤਕਸ਼ ਜਮਾਤ ਵਿਚਕਾਰ ਜ਼ਬਰਦਸਤ ਕੰਮ ਚੱਲ ਰਿਹਾ ਹੈ, ਜਿਸਦਾ ਉਦੇਸ਼ ਹੈ ਪੂੰਜੀਵਾਦੀ, ਜਗੀਰੂ ਹਕੂਮਤ ਵੱਲੋਂ ਲੱਦੀ ਗਈ ਗੁਲਾਮੀ ਨੂੰ ਹਮੇਸ਼ਾ ਲਈ ਖਤਮ ਕਰ ਦੇਣਾ ਅਤੇ ਇੱਕ ਅਜਿਹੇ ਸਮਾਜ ਦੀ ਨੀਂਹ ਰੱਖਣਾ ਜੋ ਇਨਸਾਫ਼ ਅਤੇ ਬਰਾਬਰੀ 'ਤੇ ਟਿਕਿਆ ਹੋਵੇ। ਜਨਤਾ ਦਾ ਆਦਮੀ ਹੁਣ ਆਪਣਾ ਦੁੱਖ ਉਨ੍ਹਾਂ ਗੀਤਾਂ 'ਚ ਉਲੱਥ ਕੇ ਨਹੀਂ ਰਹਿ ਜਾਂਦਾ ਜਿਨ੍ਹਾਂ ਦੇ ਸੁਰ ਤੁਹਾਡੇ ਦਿਲ ਨੂੰ ਚੀਰ ਕੇ ਰੱਖ ਦਿੰਦੇ ਨੇ; ਜਿਹੇ ਗੀਤ ਗਿਆਰ੍ਹਵੀਂ ਸਦੀ ਦੇ ਭੂ-ਗੁਲਾਮ ਗਾਉਂਦੇ ਸਨ ਅਤੇ ਸਲਾਵ ਕਿਸਾਨ ਅੱਜ ਵੀ ਗਾਉਂਦੇ ਹਨ। ਉਹ ਆਪਣਾ ਹੱਕ ਲੈਣ ਲਈ, ਆਪਣੇ ਸਾਥੀ ਮਿਹਨਤਕਸ਼ਾਂ ਨਾਲ਼ ਮਿਲ਼ਕੇ ਜੂਝਦਾ ਹੈ, ਉਸ ਨੂੰ ਪਤਾ ਹੈ ਕਿ ਉਹ ਕੀ ਕਰ ਰਿਹਾ ਹੈ ਅਤੇ ਆਪਣੇ ਰਾਹ ਦੀ ਹਰ ਰੁਕਾਵਟ ਨਾਲ਼ ਭਿੜਨ ਲਈ ਉਹ ਤਿਆਰ ਹੈ।

ਉਸ ਦੇ ਵਿਚਾਰ ਲਗਾਤਾਰ ਇਹ ਸੋਚਣ 'ਤੇ ਕੇਂਦ੍ਰਿਤ ਰਹਿੰਦੇ ਨੇ ਕਿ ਅਜਿਹਾ ਕੀ ਕੀਤਾ ਜਾਵੇ ਜਿਸ ਨਾਲ਼ ਜ਼ਿੰਦਗੀ ਤਿੰਨ-ਚੌਥਾਈ ਮਨੁੱਖਾਂ ਲਈ ਸਰਾਪ ਨਾ ਰਹੇ ਬਲਕਿ ਸਭ ਲਈ ਅਸਲ ਅਨੰਦ ਬਣ ਜਾਵੇ। ਉਹ ਸਮਾਜ ਵਿਗਿਆਨ ਦੀਆਂ ਸਭ ਤੋਂ ਔਖੀਆਂ ਸਮੱਸਿਆਵਾਂ ਨੂੰ ਲੈਂਦਾ ਹੈ ਅਤੇ ਆਪਣੀ ਸੋਝੀ, ਆਪਣੀ ਘੋਖਣ ਸਮਰੱਥਾ ਅਤੇ ਕਿਰਤ ਦੁਆਰਾ ਇਕੱਠੇ ਕੀਤੇ ਆਪਣੇ ਤਜਰਬੇ ਨਾਲ਼ ਉਨ੍ਹਾਂ ਨੂੰ ਹੱਲ ਕਰਨ ਦੀ ਕੋਸ਼ਿਸ਼ ਕਰਦਾ ਹੈ। ਆਪਣੇ ਵਰਗੀ ਬਦਹਾਲੀ 'ਚ ਜੀਅ ਰਹੇ ਲੋਕਾਂ ਦੇ ਨਾਲ਼ ਆਪਸੀ ਸਮਝਦਾਰੀ ਬਣਾਉਣ ਲਈ ਉਹ ਸਮੂਹ ਬਣਾਉਣ ਦੀ, ਜੱਥੇਬੰਦ ਹੋਣ ਦੀ ਕੋਸ਼ਿਸ਼ ਕਰਦਾ ਹੈ। ਉਹ ਸੰਸਥਾਵਾਂ ਬਣਾਉਂਦਾ ਹੈ ਜੋ ਛੋਟੇ-ਛੋਟੇ ਚੰਦਿਆਂ ਦੇ ਸਿਰ 'ਤੇ ਮੁਸ਼ਕਿਲ ਨਾਲ਼ ਚੱਲਦੀਆਂ ਨੇ, ਉਹ ਸਰਹੱਦ ਪਾਰ ਦੇ ਆਪਣੇ ਵਰਗੇ ਲੋਕਾਂ ਨਾਲ਼ ਰਿਸ਼ਤੇ ਬਣਾਉਣ ਦੀ ਕੋਸ਼ਿਸ਼ ਕਰਦਾ ਹੈ; ਅਤੇ ਉਹ ਉਨ੍ਹਾਂ ਦਿਨਾਂ ਦੀ ਤਿਆਰੀ ਕਰਦਾ ਹੈ ਜਦ ਲੋਕਾਂ ਵਿਚਾਲ਼ੇ ਯੁੱਧ

ਅਸੰਭਵ ਹੋ ਜਾਣਗੇ। ਉਹ ਉਨ੍ਹਾਂ ਹਵਾਈ ਮਨੁੱਖਤਾਵਾਦੀਆਂ ਨਾਲੋਂ ਕਿਤੇ ਬਿਹਤਰ ਢੰਗ ਨਾਲ਼ ਇਹ ਕੰਮ ਕਰਦਾ ਹੈ ਜੋ ਸੰਸਾਰ-ਸ਼ਾਂਤੀ ਦਾ ਨਾਹਰਾ ਲੈ ਕੇ ਟੱਪਦੇ ਰਹਿੰਦੇ ਨੇ। ਇਹ ਜਾਨਣ ਦੇ ਲਈ ਕਿ ਉਸ ਦੇ ਭਰਾ ਕੀ ਕਰ ਰਹੇ ਨੇ, ਉਨ੍ਹਾਂ ਨਾਲ਼ ਵੱਧ ਨੇੜਲਾ ਜੁੜਾਅ ਬਣਾ ਕੇ ਰੱਖਣ ਲਈ, ਆਪਣੇ ਵਿਚਾਰਾਂ ਨੂੰ ਪੇਸ਼ ਕਰਨ ਅਤੇ ਫੈਲਾਉਣ ਲਈ ਉਹ ਆਪਣਾ ਛਾਪਾਖਾਨਾ ਚਲਾਉਂਦਾ ਹੈ ਪਰ ਕਿੰਨੀਆਂ ਮੁਸ਼ਕਿਲਾਂ ਸਹਿ ਕੇ, ਕਿਵੇਂ ਅਰੁੱਕ ਕੰਮ ਦੀ ਬਦੌਲਤ ਉਹ ਇਹ ਕਰ ਲੈਂਦਾ ਹੈ! ਅਖੀਰ, ਜਦ ਉਹ ਘੜੀ ਆ ਜਾਂਦੀ ਹੈ ਤਾਂ ਉਹ ਉੱਠਦਾ ਹੈ, ਫੁੱਟਪਾਥਾਂ ਅਤੇ ਬੈਰੀਕੇਡਾਂ ਨੂੰ ਆਪਣੇ ਲਹੂ ਨਾਲ਼ ਲਾਲ ਕਰਦਿਆਂ ਹੋਇਆਂ ਉਹ ਉਨ੍ਹਾਂ ਅਜ਼ਾਦੀਆਂ ਨੂੰ ਹਾਸਲ ਕਰਨ ਲਈ ਝਪਟ ਪੈਂਦਾ ਹੈ ਜਿਨ੍ਹਾਂ ਨੂੰ ਧਨੀ ਅਤੇ ਤਾਕਤਵਰ ਲੋਕ ਬਾਅਦ 'ਚ ਫਿਰ ਤੋਂ ਭ੍ਰਿਸ਼ਟ ਕਰ ਦੇਣਗੇ ਅਤੇ ਉਸੇ ਦੇ ਖ਼ਿਲਾਫ਼ ਮੋੜ ਦੇਣਗੇ।

ਕੋਸ਼ਿਸ਼ਾਂ ਦਾ ਕੇਹਾ ਅੰਤਹੀਨ ਸਿਲਸਿਲਾ ਹੈ! ਕਦੀ ਨਾ ਰੁਕਣ ਵਾਲ਼ਾ ਕਿਹਾ ਸੰਘਰਸ਼ ਹੈ! ਹਰ ਵਾਰ ਨਵੇਂ ਸਿਰਿਓਂ ਸ਼ੁਰੂ ਹੋਣ ਵਾਲ਼ੀ ਕਿੰਨੀ ਸਖ਼ਤ ਮਿਹਨਤ ਹੈ; ਕਈ ਵਾਰ ਤਾਂ ਵਿਚਾਲ਼ਿਓਂ ਹੀ ਲੜਾਈ ਛੱਡ ਜਾਣ ਵਾਲ਼ਿਆਂ ਨਾਲ਼ ਖਾਲੀ ਹੋਈਆਂ ਥਾਵਾਂ ਦੀ ਪੂਰਤੀ ਕਰਨੀ ਪੈਂਦੀ ਹੈ ਇਹ ਨਤੀਜਾ ਹੁੰਦਾ ਹੈ ਥਕਾਨ ਦਾ, ਆਤਮਾ ਦੇ ਭ੍ਰਿਸ਼ਟ ਹੋ ਜਾਣ ਦਾ, ਤਸੀਹਿਆਂ ਦਾ, ਕਈ ਵਾਰ ਜਾਂਗਲੀ ਹਮਲਿਆਂ ਅਤੇ ਠੰਡੇ ਦਿਮਾਗ ਨਾਲ਼ ਕੀਤੇ ਗਏ ਕਤਲੇਆਮਾਂ ਨਾਲ਼ ਤਬਾਹ ਹੋਈਆਂ ਫੌਜਾਂ ਦੀ ਭਰਪਾਈ ਕਰਨੀ ਪੈਂਦੀ ਹੈ। ਕਦੀ-ਕਦੀ ਵੱਡੇ ਪੈਮਾਨੇ 'ਤੇ ਕੀਤੇ ਗਏ ਕਤਲੇਆਮ ਨਾਲ਼ ਇੱਕ ਝਟਕੇ 'ਚ ਤੋੜ ਦਿੱਤੀਆਂ ਗਈਆਂ ਕੜੀਆਂ ਨੂੰ ਮੁੜ ਤੋਂ, ਨੀਝ ਲਾ ਕੇ ਮਿਹਨਤ ਨਾਲ਼ ਜੋੜਨਾ ਪੈਂਦਾ ਹੈ ਅਤੇ ਨਵੇਂ ਸਿਰਿਓਂ ਸ਼ੁਰੂਆਤ ਕਰਨੀ ਪੈਂਦੀ ਹੈ।

ਇਹ ਅਖ਼ਬਾਰ ਉਨ੍ਹਾਂ ਲੋਕਾਂ ਦੀ ਬਦੌਲਤ ਚੱਲਦੇ ਰਹਿੰਦੇ ਨੇ ਜੋ ਖ਼ੁਦ ਨੂੰ ਨੀਂਦ ਅਤੇ ਭੋਜਨ ਤੋਂ ਵਾਂਝਿਆਂ ਰੱਖ ਕੇ ਸਮਾਜ ਦੇ ਗਿਆਨ ਦੇ ਕੁੱਝ ਕਤਰੇ ਇੱਕਠੇ ਕਰ ਲੈਂਦੇ ਨੇ, ਅੰਦੋਲਨ ਉਨ੍ਹਾਂ ਚੰਦ ਸਿੱਕਿਆਂ ਦੇ ਦਮ 'ਤੇ ਜੀਉਂਦਾ ਰਹਿੰਦਾ ਹੈ ਜੋ ਜ਼ਿੰਦਗੀ ਦੀਆਂ ਘੱਟੋ-ਘੱਟ ਲੋੜਾਂ 'ਚ ਵੀ ਕਟੌਤੀ ਕਰਕੇ ਦਿੱਤੇ ਜਾਂਦੇ ਹਨ; ਅਤੇ ਇਹ ਸਭ ਲਗਾਤਾਰ ਇਸ ਖਤਰੇ ਦੇ ਪਰਛਾਵੇਂ 'ਚ ਚੱਲਦਾ ਰਹਿੰਦਾ ਹੈ ਕਿ ਜਿਵੇਂ ਕਿ ਮਾਲਕ ਨੂੰ ਇਹ ਪਤਾ ਲੱਗੇਗਾ ਕਿ 'ਉਸਦਾ ਮਜ਼ਦੂਰ, ਉਸਦਾ ਗ਼ੁਲਾਮ, ਸਮਾਜਵਾਦ ਦੇ ਰੰਗ 'ਚ ਰੰਗਿਆ ਹੈ' ਉਵੇਂ ਹੀ ਉਸਦਾ ਟੱਬਰ ਅੰਤਾਂ ਦੀਆਂ ਦੁੱਖ-ਤਕਲੀਫ਼ਾਂ ਦੀ ਘੁੰਮਣਘੇਰੀ 'ਚ ਘਿਰ ਜਾਵੇਗਾ।

ਜੇ ਤੁਸੀਂ ਲੋਕਾਂ ਦੇ ਵਿੱਚ ਜਾਓਗੇ ਤਾਂ ਤੁਸੀਂ ਇਹੀ ਵੇਖੋਂਗੇ।

ਆਪਣੇ ਬੋਝ ਹੇਠਾਂ ਲੜਖੜਾਉਂਦੇ ਹੋਇਆਂ ਇਸ ਅੰਤਹੀਣ ਸੰਘਰਸ਼ 'ਚ ਮਿਹਨਤ ਕਰਨ ਵਾਲ਼ੇ ਇਨਸਾਨ ਨੇ ਪਤਾ ਨਹੀਂ ਕਿੰਨੀ ਵਾਰ ਇਹ ਸਵਾਲ ਕੀਤਾ ਹੈ :—

> **"ਕਿੱਥੇ ਨੇ, ਕਿੱਥੇ ਨੇ ਉਹ ਨੌਜਵਾਨ ਲੋਕ, ਜਿਨ੍ਹਾਂ ਨੂੰ ਸਾਡੀ ਕੀਮਤ 'ਤੇ ਸਿੱਖਿਆ ਮਿਲ਼ੀ ਏ? ਕਿੱਥੇ ਨੇ ਉਹ ਨੌਜਵਾਨ ਜਿਨ੍ਹਾਂ ਦੇ ਪੜ੍ਹਨ ਦੌਰਾਨ ਅਸੀਂ ਉਨ੍ਹਾਂ ਨੂੰ ਖਿਲ਼ਾਇਆ, ਕੱਪੜੇ ਪਹਿਨਾਏ? ਕਿੱਥੇ ਨੇ ਉਹ, ਜਿਨ੍ਹਾਂ ਦੇ ਲਈ ਭੁੱਖੇ ਢਿੱਡ ਅਤੇ ਬੋਝ ਨਾਲ਼ ਦੂਹਰੇ ਹੁੰਦਿਆਂ ਅਸੀਂ ਇਹ ਮਕਾਨ ਬਣਾਏ, ਇਹ ਕਾਲਜ ਬਣਾਏ, ਇਹ ਲੈਕਚਰ ਰੂਮ ਅਤੇ ਸੰਗ੍ਰਿਹਾਲੇ ਖੜ੍ਹੇ ਕੀਤੇ? ਕਿੱਥੇ ਨੇ ਉਹ, ਜਿਨ੍ਹਾਂ ਦੇ ਫਾਇਦੇ ਲਈ ਅਸੀਂ ਪੀਲ਼ੇ, ਥੱਕੇ ਹੋਏ ਚਿਹਰਿਆਂ ਨਾਲ਼ ਇਹ ਵਧੀਆ ਕਿਤਾਬਾਂ ਛਾਪੀਆਂ ਨੇ, ਜਿਨ੍ਹਾਂ 'ਚੋਂ ਜ਼ਿਆਦਾਤਰ ਨੂੰ ਤਾਂ ਅਸੀਂ ਪੜ੍ਹ ਵੀ ਨਹੀਂ ਸਕਦੇ? ਕਿੱਥੇ ਨੇ**

**ਉਹ ਪ੍ਰੋਫੈਸਰ ਜੋ ਦਾਅਵਾ ਕਰਦੇ ਨੇ ਕਿ ਉਨ੍ਹਾਂ ਕੋਲ਼ ਮਨੁੱਖ ਜਾਤੀ ਦਾ ਸਮੁੱਚਾ ਗਿਆਨ-ਵਿਗਿਆਨ ਹੈ, ਅਤੇ ਜਿਨ੍ਹਾਂ ਲਈ ਮਨੁੱਖ ਜਾਤੀ ਵੀ ਕਿਸੇ ਦੁਰਲੱਭ ਕੀੜੇ ਤੋਂ ਵੱਧ ਕੇ ਕੁੱਝ ਨਹੀਂ ਏ ? ਕਿੱਥੇ ਨੇ ਉਹ ਲੋਕ ਜੋ ਹਮੇਸ਼ਾ ਹੀ ਮੁਕਤੀ ਦੀ ਪ੍ਰਸ਼ੰਸਾ 'ਚ ਭਾਸ਼ਣ ਦਿੰਦੇ ਰਹਿੰਦੇ ਨੇ, ਪਰ ਸਾਡੀ ਅਜ਼ਾਦੀ ਬਾਰੇ ਕਦੀ ਵੀ ਨਹੀਂ ਸੋਚਦੇ, ਜੋ ਰੋਜ਼-ਦਰ-ਰੋਜ਼ ਉਨ੍ਹਾਂ ਦੇ ਪੈਰਾਂ ਹੇਠ ਮਿੱਧੀ ਜਾਂਦੀ ਹੈ ? ਕਿੱਥੇ ਨੇ ਉਹ, ਉਹ ਲੇਖਕ ਅਤੇ ਕਵੀ, ਉਹ ਚਿੱਤਰਕਾਰ ਅਤੇ ਮੂਰਤੀਕਾਰ ? ਇੱਕ ਸ਼ਬਦ 'ਚ ਕਿੱਥੇ ਏ ਪਾਖੰਡੀਆਂ ਦਾ ਉਹ ਪੂਰਾ ਟੋਲਾ ਜੋ ਅੱਖਾਂ 'ਚ ਹੰਝੂ ਭਰ ਕੇ ਲੋਕਾਂ ਬਾਰੇ ਗੱਲਾਂ ਕਰਦਾ ਹੈ ਪਰ ਜੋ ਕਦੀ ਗਲਤੀ ਨਾਲ਼ ਵੀ ਸਾਡੇ ਵਿਚਕਾਰ ਨਜ਼ਰੀਂ ਨਹੀਂ ਪੈਂਦਾ, ਸਾਡੀ ਲੱਕ ਭੰਨਵੀਂ ਜ਼ਿੰਦਗੀ 'ਚ ਸਾਡੀ ਮਦਦ ਕਰਦਾ ਨਹੀਂ ਦਿੱਸਦਾ ?''**

ਕਿੱਥੇ ਨੇ ਉਹ, ਵਾਕਈ, ਕਿੱਥੇ ਨੇ ?

ਲਓ, ਕੁੱਝ ਕਾਇਰਤਾ ਭਰਪੂਰ ਉਦਾਸੀਨਤਾ ਨਾਲ, ਆਰਾਮ ਨਾਲ਼ ਜੀਅ ਰਹੇ ਨੇ; ਅਤੇ ਬਾਕੀ, ਜ਼ਿਆਦਾਤਰ ਲੋਕ 'ਗੰਦੀ ਭੀੜ' ਨਾਲ਼ ਨਫ਼ਰਤ ਕਰਦੇ ਨੇ ਅਤੇ ਜੇ ਇਸ ਭੀੜ ਨੇ ਉਨ੍ਹਾਂ ਦੇ ਇੱਕ ਵੀ ਖ਼ਾਸ ਹੱਕ ਨੂੰ ਹੱਥ ਲਾਉਣ ਦੀ ਜ਼ੁਰੱਅਤ ਕੀਤੀ ਤਾਂ ਉਸ 'ਤੇ ਟੁੱਟ ਪੈਣ ਲਈ ਤਿਆਰ ਰਹਿੰਦੇ ਨੇ।

ਇਹ ਸੱਚ ਹੈ ਕਿ ਕਦੇ-ਕਦੇ ਅਜਿਹਾ ਕੋਈ ਨੌਜਵਾਨ ਸਾਡੇ ਵਿੱਚ ਆ ਜਾਂਦਾ ਹੈ ਜੋ ਢੋਲ-ਨਗਾਰਿਆਂ ਅਤੇ ਬੈਰੀਕੇਡਾਂ ਦੇ ਸੁਪਨੇ ਵੇਖਦਾ ਹੈ ਅਤੇ ਸਨਸਨੀਖ਼ੇਜ਼ ਦ੍ਰਿਸ਼ਾਂ ਦੀ ਚਾਹਨਾ ਰੱਖਦਾ ਹੈ, ਪਰ ਜਿਵੇਂ ਹੀ ਉਸ ਨੂੰ ਪਤਾ ਲੱਗਦਾ ਹੈ ਕਿ ਬੈਰੀਕੇਡ ਦੀ ਮੰਜ਼ਲ ਤੱਕ ਦਾ ਰਾਹ ਲੰਮਾ ਹੈ, ਕੰਮ ਔਖਾ ਹੈ ਅਤੇ ਇਸ ਮੁਹਿੰਮ 'ਚ ਮਿਲਣ ਵਾਲ਼ੀ ਪ੍ਰਸ਼ੰਸਾ ਦਾ ਮੁਕਟ ਕੰਡਿਆਂ ਨਾਲ਼ ਭਰਿਆ ਹੈ, ਉਵੇਂ ਹੀ ਉਹ ਜਨਤਾ ਦੀ ਲੜਾਈ ਛੱਡ ਕੇ ਚੱਲ ਦਿੰਦਾ ਹੈ। ਆਮ ਤੌਰ 'ਤੇ ਅਜਿਹੇ ਲੋਕ ਮਹੱਤਵਅਕਾਂਕਸ਼ੀ (Ambitiuos) ਮਨਸੂਬੇਬਾਜ਼ ਹੁੰਦੇ ਹਨ ਜੋ ਆਪਣੀਆਂ ਪਹਿਲੀਆਂ ਕੋਸ਼ਿਸ਼ਾਂ 'ਚ ਅਸਫ਼ਲ ਰਹਿਣ ਦੇ ਬਾਅਦ ਇਸ ਤਰੀਕੇ ਨਾਲ਼ ਲੋਕਾਂ ਨੂੰ ਫੁਸਲਾ ਕੇ ਉਨ੍ਹਾਂ ਦੇ ਵੋਟ ਹਾਸਲ ਕਰਨਾ ਚਾਹੁੰਦੇ ਨੇ। ਪਰ ਜਿਉਂ ਹੀ ਜਨਤਾ ਉਨ੍ਹਾਂ ਦੇ ਦੱਸੇ ਅਸੂਲਾਂ ਨੂੰ ਲਾਗੂ ਕਰਨਾ ਸ਼ੁਰੂ ਕਰਦੀ ਹੈ, ਉਵੇਂ ਹੀ ਉਹ ਉਸ ਦੀ ਨਿੰਦਿਆ ਕਰਨ 'ਚ ਸਭ ਤੋਂ ਅੱਗੇ ਆ ਜਾਂਦੇ ਨੇ, ਜੇ ਲੋਕਾਂ ਨੇ ਉਨ੍ਹਾਂ ਦੇ, ਯਾਨੀ ਅੰਦੋਲਨ ਦੇ ਆਗੂਆਂ ਦੇ ਇਸ਼ਾਰਾ ਕਰਨ ਤੋਂ ਪਹਿਲਾਂ ਹੀ ਅੱਗੇ ਵਧਣ ਦੀ ਜ਼ੁਰੱਅਤ ਕਰ ਦਿੱਤੀ ਤਾਂ ਸ਼ਾਇਦ ਇਹ ਤੋਪਾਂ ਅਤੇ ਰਾਈਫ਼ਲਾਂ ਦਾ ਮੂੰਹ ਉਨ੍ਹਾਂ ਵੱਲ ਹੀ ਮੋੜਨ ਲਈ ਵੀ ਤਿਆਰ ਹੋ ਜਾਣਗੇ।

ਇਸ ਸਭ 'ਚੋਂ ਜ਼ਹਿਰੀਲਾ ਅਪਮਾਨ, ਘਮੰਡ ਭਰਪੂਰ ਘ੍ਰਿਣਾ ਅਤੇ ਬੁਜ਼ਦਿਲੀ ਭਰਪੂਰ ਗਾਲ੍ਹਾਂ ਨੂੰ ਜੋੜ ਦਿਓ ਅਤੇ ਤੁਸੀਂ ਸਮਝ ਜਾਓਗੇ ਕਿ ਸਮਾਜਕ ਇਨਕਲਾਬ ਦੀ ਰਾਹ 'ਚ ਉੱਚ ਅਤੇ ਦਰਮਿਆਨੀਆਂ ਜਮਾਤਾਂ ਦੇ ਜ਼ਿਆਦਾਤਰ ਨੌਜਵਾਨਾਂ ਤੋਂ ਲੋਕ ਅੱਜ-ਕੱਲ੍ਹ ਕੀ ਉਮੀਦ ਕਰ ਸਕਦੇ ਨੇ।

ਪਰ ਤਦ ਤੁਸੀਂ ਪੁੱਛੋਗੇ, "ਸਾਨੂੰ ਕੀ ਕਰਨਾ ਪਵੇਗਾ ?" ਜਦਕਿ ਕਰਨ ਨੂੰ ਸਭ ਕੁੱਝ ਪਿਆ ਹੋਇਆ ਏ। ਕੰਮ ਇੰਨਾ ਹੈ ਕਿ ਨੌਜਵਾਨ ਲੋਕਾਂ ਦੀ ਪੂਰੀ ਫ਼ੌਜ ਆਪਣੀ ਸਮੁੱਚੀ ਨੌਜਵਾਨ ਊਰਜਾ ਖਪਾ ਸਕਦੀ ਹੈ, ਆਪਣੀ ਸਿਆਣਪ ਅਤੇ ਪ੍ਰਤਿਭਾ ਦੀ ਪੂਰੀ ਤਾਕਤ ਇਸ ਮਹਾਨ ਕੰਮ 'ਚ ਲੋਕਾਂ ਦੀ ਮਦਦ ਕਰਨ 'ਚ ਲਗਾ ਸਕਦੀ ਹੈ।

ਸਾਨੂੰ ਕੀ ਕਰਨਾ ਹੋਵੇਗਾ ? ਸੁਣੋ !

ਖਾਲਸ ਵਿਗਿਆਨ ਦੇ ਪ੍ਰੇਮੀਓ, ਜੇ ਤੁਸੀਂ ਸਮਾਜਵਾਦ ਦੇ ਅਸੂਲਾਂ ਨਾਲ਼ ਲੈਸ ਹੋ, ਜੇ ਤੁਸੀਂ ਦਰਵਾਜ਼ੇ 'ਤੇ ਦਸਤਕ ਦੇ ਰਹੇ ਇਨਕਲਾਬ ਦੇ ਅਸਲ ਅਰਥ ਨੂੰ ਸਮਝ ਗਏ ਹੋ, ਤਾਂ ਕੀ ਤੁਸੀਂ ਇਹ ਨਹੀਂ ਦੇਖਦੇ ਕਿ ਜੇ ਵਿਗਿਆਨ ਨੂੰ ਨਵੇਂ ਅਸੂਲਾਂ ਨਾਲ਼ ਏਕਾ ਕਾਇਮ ਕਰਨਾ ਹੈ ਤਾਂ ਇਸ ਨੂੰ ਨਵੇਂ ਸੰਚੇ 'ਚ ਢਾਲਣਾ ਹੋਵੇਗਾ, ਕੀ ਤੁਸੀਂ ਇਹ ਨਹੀਂ ਦੇਖਦੇ ਕਿ ਇਸ ਖੇਤਰ 'ਚ ਤੁਹਾਨੂੰ ਉਸ ਤੋਂ ਵੀ ਵੱਡਾ ਇਨਕਲਾਬ ਕਰਨਾ ਹੈ, ਜਿਹਾ ਇਨਕਲਾਬ ਅਠਾਰ੍ਹਵੀਂ ਸਦੀ 'ਚ ਵਿਗਿਆਨ ਦੀ ਹਰ ਸ਼ਾਖਾ 'ਚ ਕੀਤਾ ਗਿਆ ਸੀ ? ਕੀ ਤੁਸੀਂ ਇਹ ਨਹੀਂ ਸਮਝਦੇ ਕਿ ਇਤਿਹਾਸ — ਜੋ ਅੱਜ ਮਹਿਜ਼ ਮਹਾਨ ਰਾਜਿਆਂ, ਮਹਾਨ ਰਾਜਨੀਤੀਵਾਨਾਂ ਅਤੇ ਮਹਾਨ ਸੰਸਦਾਂ ਦੇ ਬਾਰੇ 'ਚ ਕਿੱਸੇ ਕਹਾਣੀਆਂ ਭਰ ਹਨ — ਕਿ ਇਤਿਹਾਸ ਨੂੰ ਵੀ ਜਨਤਾ ਦੇ ਨਜ਼ਰੀਏ ਤੋਂ ਮੁੜ ਲਿਖਿਆ ਜਾਣਾ ਹੈ, ਮਨੁੱਖ ਜਾਤੀ ਦੇ ਲੰਮੇ ਵਿਕਾਸਕ੍ਰਮ 'ਚ ਜਨਤਾ ਵੱਲੋਂ ਕੀਤੇ ਗਏ ਕੰਮ ਦੇ ਨਜ਼ਰੀਏ ਨਾਲ਼ ਲਿਖਿਆ ਜਾਣਾ ਹੈ ? ਕੀ ਤੁਸੀਂ ਇਹ ਨਹੀਂ ਦੇਖਦੇ ਕਿ ਸਮਾਜਕ ਅਰਥ ਵਿਗਿਆਨ — ਜੋ ਅੱਜ ਮਹਿਜ਼ ਪੂੰਜੀਵਾਦੀ ਡਕੈਤੀ 'ਤੇ ਪਵਿੱਤਰ ਪਰਦਾ ਪਾਉਣ ਦਾ ਕੰਮ ਕਰਦਾ ਹੈ — ਦੇ ਮੁੱਢਲੇ ਸਿਧਾਂਤਾਂ ਨੂੰ ਅਤੇ ਇਸ ਦੇ ਅਣਗਿਣਤ ਅਮਲਾਂ ਨੂੰ ਵੀ ਨਵੇਂ ਸਿਰੇ ਤੋਂ ਰਚੇ ਜਾਣ ਦੀ ਲੋੜ ਹੈ ? ਕਿ ਮਨੁੱਖੀ ਵਿਗਿਆਨ ਨੂੰ, ਸਮਾਜ ਵਿਗਿਆਨ ਨੂੰ, ਨੀਤੀ ਵਿਗਿਆਨ ਨੂੰ ਪੂਰੀ ਤਰ੍ਹਾਂ ਨਵੇਂ ਸੰਚੇ 'ਚ ਢਾਲਣਾ ਹੋਵੇਗਾ, ਡੂੰਘਾਈ ਨਾਲ਼ ਬਦਲ ਦੇਣਾ ਹੋਵੇਗਾ — ਕੁਦਰਤੀ ਵਰਤਾਰਿਆਂ ਦੀ ਧਾਰਨਾ ਦੇ ਅਰਥਾਂ 'ਚ ਵੀ ਅਤੇ ਵਿਆਖਿਆ ਦੇ ਢੰਗਾਂ ਦੇ ਨਜ਼ਰੀਏ ਤੋਂ ਵੀ।

ਤਾਂ ਠੀਕ ਏ, ਕੰਮ 'ਚ ਲੱਗ ਜਾਈਏ। ਆਪਣੀਆਂ ਸਮਰੱਥਾਵਾਂ ਨੂੰ ਚੰਗੇ ਉਦੇਸ਼ ਲਈ ਸਮਰਪਤ ਕਰ ਦਿਓ। ਖਾਸ ਕਰ, ਆਪਣੇ ਸਪੱਸ਼ਟ ਤਰਕ ਨਾਲ਼ ਤੁਅੱਸਬਾਂ ਨਾਲ਼ ਲੜਨ 'ਚ ਸਾਡੀ ਮਦਦ ਕਰੋ ਅਤੇ ਸੰਸ਼ਲੇਸ਼ਣ ਦੀ ਆਪਣੀ ਸਮਰੱਥਾ ਨਾਲ਼ ਇੱਕ ਬੇਹਤਰ ਜੱਥੇਬੰਦੀ ਦੀ ਨੀਂਹ ਰੱਖਣ 'ਚ ਸਾਡੀ ਮਦਦ ਕਰੋ। ਇਸ ਤੋਂ ਵੀ ਵੱਧ ਕੇ, ਸਾਨੂੰ ਰੋਜ਼-ਦਰ-ਰੋਜ਼ ਦੀਆਂ ਆਪਣੀਆਂ ਬਹਿਸਾਂ 'ਚ ਸੱਚੀ ਵਿਗਿਆਨਕ ਖੋਜ ਦੀ ਨਿਡਰਤਾ ਨੂੰ ਲਾਗੂ ਕਰਨਾ ਸਿਖਾਓ ਅਤੇ ਸਾਨੂੰ ਦਿਖਾਓ ਕਿ ਸੱਚ ਦੀ ਜਿੱਤ ਲਈ ਕਿਸ ਤਰ੍ਹਾਂ ਲੋਕ ਆਪਣੀ ਜਾਨ ਵੀ ਕੁਰਬਾਨ ਕਰ ਦਿੰਦੇ ਨੇ, ਜਿਹਾ ਕਿ ਸਾਡੇ ਪੁਰਖਿਆਂ ਨੇ ਕੀਤਾ ਸੀ।

ਕੌੜੇ ਤਜ਼ਰਬੇ ਨਾਲ਼ ਸਮਾਜਵਾਦ ਦੀ ਸਿੱਖਿਆ ਲੈਣ ਵਾਲ਼ੇ ਡਾਕਟਰੋ, ਅੱਜ-ਕੱਲ੍ਹ ਜਾਂ ਕਦੇ ਵੀ ਸਾਨੂੰ ਇਹ ਦੱਸਣ ਤੋਂ ਥੱਕੋ ਨਾ ਕਿ ਜੇ ਜ਼ਿੰਦਗੀ ਅਤੇ ਕੰਮ ਦੀਆਂ ਇਹੀ ਹਾਲਤਾਂ ਬਣੀਆਂ ਰਹੀਆਂ ਤਾਂ ਲੋਕ ਤਿਲ-ਤਿਲ ਕਰ ਕੇ ਮਰਦੇ ਰਹਿਣਗੇ, ਕਿ ਜਦ ਤੱਕ ਬਹੁਗਿਣਤੀ ਮਨੁੱਖਤਾ ਅਜਿਹੀਆਂ ਹਾਲਤਾਂ 'ਚ ਜੀਊਂਦੀ ਰਹੇਗੀ ਜੋ ਚੰਗੀ ਸਿਹਤ ਲਈ ਵਿਗਿਆਨ ਦੁਆਰਾ ਦੱਸੀਆਂ ਹਾਲਤਾਂ ਦੇ ਠੀਕ ਉਲਟ ਹਨ, ਤਦ ਤੱਕ ਤੁਹਾਡੀਆਂ ਸਾਰੀਆਂ ਦਵਾਈਆਂ ਅਤੇ ਇਲਾਜ ਬੀਮਾਰੀ ਦੇ ਵਿਰੁੱਧ ਤਾਕਤਹੀਣ ਰਹਿਣਗੇ, ਲੋਕਾਂ ਨੂੰ ਇਸ ਗੱਲ ਦਾ ਕਾਇਲ ਕਰ ਦਿਓ ਕਿ ਅਸਲ ਲੋੜ ਬੀਮਾਰੀ ਦੇ ਕਾਰਨਾਂ ਨੂੰ ਖ਼ਤਮ ਕਰਨ ਦੀ ਹੈ ਅਤੇ ਸਾਨੂੰ ਸਾਰਿਆਂ ਨੂੰ ਇਹ ਦਿਖਾਓ ਕਿ ਇਨ੍ਹਾਂ ਕਾਰਨਾਂ ਨੂੰ ਮਿਟਾਉਣ ਲਈ ਕੀ ਕਰਨਾ ਜ਼ਰੂਰੀ ਹੈ।

ਆਪਣੇ ਨਸ਼ਤਰ ਲੈ ਕੇ ਆਓ ਅਤੇ ਸਾਡੇ ਸਾਹਮਣੇ ਆਪਣੇ ਅਚੂਕ ਹੱਥ ਨਾਲ਼ ਇਸ ਸੜ੍ਹਦੇ ਹੋਏ ਸਮਾਜ ਦੀ ਚੀਰ-ਫਾੜ ਕਰਕੇ ਦਿਖਾਓ। ਸਾਨੂੰ ਦੱਸੋ ਕਿ ਸੋਝੀ-ਭਰਪੂਰ ਜ਼ਿੰਦਗੀ ਕਿਵੇਂ ਦੀ ਹੋਣੀ ਚਾਹੀਦੀ ਹੈ ਅਤੇ ਕਿਵੇਂ ਦੀ ਹੋ ਸਕਦੀ ਹੈ। ਸੱਚੇ ਸਰਜਨਾਂ ਵਾਂਗ ਜ਼ੋਰ ਦੇ ਕੇ ਕਹੋ ਕਿ ਜਿਸ ਅੰਗ

ਵਿੱਚ ਗੈਂਗਰੀਨ ਹੋ ਗਈ ਹੈ, ਉਸ ਨੂੰ ਕੱਟ ਕੇ ਸੁੱਟ ਦੇਣਾ ਹੋਵੇਗਾ ਵਰਨਾ ਪੂਰੀ ਦੇਹ ਵਿੱਚ ਜ਼ਹਿਰ ਫੈਲ ਜਾਏਗੀ।

ਤੁਹਾਡੇ 'ਚੋਂ ਜੋ ਸਨਅਤਾਂ 'ਚ ਵਿਗਿਆਨ ਲਾਗੂ ਕਰਨ 'ਤੇ ਕੰਮ ਕਰਦੇ ਰਹੇ ਨੇ, ਆਓ ਅਤੇ ਸਾਫ਼-ਸਾਫ਼ ਸਾਨੂੰ ਦੱਸੋ ਕਿ ਤੁਹਾਡੀਆਂ ਖੋਜਾਂ ਦਾ ਕੀ ਨਤੀਜਾ ਰਿਹਾ ਏ। ਜੋ ਲੋਕ ਭਵਿੱਖ ਵੱਲ ਨਿਡਰ ਹੋ ਕੇ ਵਧਣ 'ਚ ਝਿਜਕ ਰਹੇ ਨੇ ਉਨ੍ਹਾਂ ਨੂੰ ਸਮਝਾਓ ਕਿ ਮਨੁੱਖ ਜਾਤੀ ਦੁਆਰਾ ਕਮਾਏ ਗਿਆਨ ਦੇ ਗਰਭ 'ਚ ਅਚੰਭਾਜਨਕ ਖੋਜਾਂ ਛੁਪੀਆਂ ਹੋਈਆਂ ਨੇ, ਬੇਹਤਰ ਹਾਲਾਤ ਲੈ ਕੇ ਸਨਅਤ ਕੀ ਕਮਾਲ ਦਿਖਾ ਸਕਦੀ ਹੈ, ਮਨੁੱਖ ਜੇ ਦੂਜਿਆਂ ਲਈ ਖਪਣ ਦੀ ਬਜਾਏ ਖੁਦ ਲਈ ਕਿਰਤ ਕਰਨ ਤਾਂ ਉਹ ਕਿੰਨੀ ਪੈਦਾਵਾਰ ਕਰ ਸਕਦੇ ਨੇ।

ਕਵੀਓ, ਚਿੱਤਰਕਾਰੋ, ਮੂਰਤੀਕਾਰੋ, ਸੰਗੀਤਕਾਰੋ, ਜੇ ਤੁਸੀਂ ਆਪਣੇ ਅਸਲੀ ਮਿਸ਼ਨ ਨੂੰ ਅਤੇ ਖ਼ੁਦ ਕਲਾ ਦੇ ਅਸਲ ਹਿੱਤ ਨੂੰ ਸਮਝ ਗਏ ਹੋ ਤਾਂ ਸਾਡੇ ਨਾਲ਼ ਆਓ। ਆਪਣੀ ਕਲਮ, ਆਪਣਾ ਬੁਰਸ਼, ਆਪਣੀ ਛੈਣੀ, ਆਪਣੇ ਵਿਚਾਰਾਂ ਨੂੰ ਇਨਕਲਾਬ ਦੀ ਸੇਵਾ 'ਚ ਲਗਾਓ। ਆਪਣੀ ਭਾਵ-ਭਰਪੂਰ ਸ਼ੈਲੀ 'ਚ ਜਾਂ ਆਪਣੇ ਪ੍ਰਭਾਵਸ਼ਾਲੀ ਚਿੱਤਰਾਂ 'ਚ ਸਾਡੇ ਸਾਹਮਣੇ ਲੋਟੂਆਂ ਵਿਰੁੱਧ ਜਨਤਾ ਦੇ ਬਹਾਦਰਾਨਾਂ ਸੰਘਰਸ਼ਾਂ ਦੀ ਤਸਵੀਰ ਪੇਸ਼ ਕਰੋ, ਸਾਡੇ ਨੌਜਵਾਨਾਂ ਦੇ ਦਿਲਾਂ 'ਚ ਉਸੇ ਇਨਕਲਾਬੀ ਉਤਸ਼ਾਹ ਦੀ ਅਗਨ ਬਾਲ਼ੋ ਜਿਸ ਨਾਲ਼ ਸਾਡੇ ਪੁਰਖਿਆਂ ਦੀਆਂ ਰੂਹਾਂ ਰੁਸ਼ਨਾਈਆਂ ਸਨ, ਔਰਤਾਂ ਨੂੰ ਦੱਸੋ ਕਿ ਸਮਾਜਕ ਮੁਕਤੀ ਦੇ ਮਹਾਨ ਉਦੇਸ਼ ਦੇ ਲਈ ਆਪਣੀ ਜ਼ਿੰਦਗੀ ਬਲੀਦਾਨ ਕਰਨ ਵਾਲ਼ੇ ਪਤੀ ਦਾ ਪੇਸ਼ਾ ਕਿੰਨਾ ਮਹਾਨ ਹੈ। ਲੋਕਾਂ ਨੂੰ ਦਿਖਾਓ ਕਿ ਉਨ੍ਹਾਂ ਦੀ ਅਸਲ ਜ਼ਿੰਦਗੀ ਕਿੰਨੀ ਖ਼ੌਫਨਾਕ ਏ ਅਤੇ ਇਹਦੇ ਕੋਹਝੇਪਣ ਦੇ ਕਾਰਨਾਂ 'ਤੇ ਉਂਗਲ ਧਰੋ, ਸਾਨੂੰ ਦੱਸੋ ਕਿ ਜੇ ਹਰ ਪੈਰ 'ਤੇ ਸਾਡੇ ਮੌਜੂਦਾ ਸਮਾਜਕ ਢਾਂਚੇ ਦੀਆਂ ਬੇਵਕੂਫੀਆਂ ਅਤੇ ਅਪਮਾਨਜਨਕ ਤੁੱਛ ਰੋਕਾਂ ਨਾ ਖੜ੍ਹੀਆਂ ਕਰਨ ਤਾਂ ਜ਼ਿੰਦਗੀ ਕਿੰਨੀ ਸਿਆਣਪ ਭਰਪੂਰ ਹੋ ਸਕਦੀ ਹੈ।

ਅਖ਼ੀਰ 'ਚ ਤੁਸੀਂ ਸਭ ਜਿਨ੍ਹਾਂ ਕੋਲ ਗਿਆਨ, ਪ੍ਰਤਿਭਾ, ਸਮਰੱਥਾ ਅਤੇ ਉੱਦਮ ਹੈ, ਜੇ ਤੁਹਾਡੇ ਸੁਭਾਅ 'ਚ ਹਮਦਰਦੀ ਦੀ ਇੱਕ ਵੀ ਚੰਗਿਆੜੀ ਹੈ ਤਾਂ ਆਓ, ਆਪਣੇ ਸਾਥੀਆਂ ਦੇ ਨਾਲ਼ ਆਓ ਅਤੇ ਆਪਣੀਆਂ ਸੇਵਾਵਾਂ ਉਨ੍ਹਾਂ ਨੂੰ ਦਿਓ ਜਿਨ੍ਹਾਂ ਨੂੰ ਉਨ੍ਹਾਂ ਦੀ ਸਭ ਤੋਂ ਵੱਧ ਲੋੜ ਹੈ। ਜੇ ਤੁਸੀਂ ਆਉਂਦੇ ਹੋ ਤਾਂ ਯਾਦ ਰੱਖੋ ਕਿ ਤੁਸੀਂ ਮਾਲਕਾਂ ਵਾਂਗ ਨਹੀਂ ਉਸਤਾਦਾਂ ਵਾਂਗ ਨਹੀਂ ਬਲਕਿ ਸੰਘਰਸ਼ ਦੇ ਹਮਰਾਹ ਸਾਥੀਆਂ ਵਾਂਗ ਆਏ ਹੋ, ਕਿ ਤੁਸੀਂ ਰਾਜ ਕਰਨ, ਹੁਕਮ ਚਲਾਉਣ ਨਹੀਂ ਬਲਕਿ ਇੱਕ ਅਜਿਹੀ ਜ਼ਿੰਦਗੀ 'ਚ ਨਵੀਂ ਤਾਕਤ ਫ਼ੂਕਣ ਆਏ ਹੋ ਜੋ ਭਵਿੱਖ 'ਤੇ ਜਿੱਤ ਪਾਉਣ ਲਈ ਇੱਕ ਚੜ੍ਹਦੀ ਤਰੰਗ ਵਾਂਗ ਅੱਗੇ ਵੱਧ ਰਿਹਾ ਏ, ਕਿ ਤੁਸੀਂ ਸਿਖਾਉਣ ਘੱਟ ਅਤੇ ਬਹੁਗਿਣਤੀ ਦੀਆਂ ਆਸਾਂ-ਸੱਧਰਾਂ ਨੂੰ ਸਮਝਣ ਲਈ ਵੱਧ ਆਏ ਹੋ, ਇਸ ਲਈ ਆਏ ਹੋ ਕਿ ਇਨ੍ਹਾਂ ਆਸਾਂ-ਸੱਧਰਾਂ ਨੂੰ ਉੱਚਾ ਦਰਜਾ ਦਿਓ, ਉਸ ਨੂੰ ਆਕਾਰ ਦਿਓ ਅਤੇ ਫਿਰ ਉਨ੍ਹਾਂ ਨੂੰ ਅਸਲ ਜ਼ਿੰਦਗੀ 'ਚ ਸਾਕਾਰ ਕਰਨ ਲਈ ਨੌਜਵਾਨੀ ਦੇ ਸਮੁੱਚੇ ਜੋਸ਼ ਅਤੇ ਉਮਰ ਦੇ ਸਮੁੱਚੇ ਹੋਸ਼ ਨਾਲ਼ ਬਿਨਾਂ ਰੁਕਿਆਂ ਅਤੇ ਬਿਨਾਂ ਕਾਹਲ਼ ਕੀਤਿਆਂ ਕੰਮ 'ਚ ਲੱਗ ਜਾਓ। ਤਦ ਹੀ ਅਤੇ ਸਿਰਫ ਤਦ ਹੀ ਤੁਸੀਂ ਇੱਕ ਪੂਰਨ, ਇੱਕ ਸੱਚੀ-ਸੁੱਚੀ ਮਹਾਨ ਅਤੇ ਸਿਆਣਪ ਭਰਪੂਰ ਜ਼ਿੰਦਗੀ ਬਿਤਾ ਸਕੋਗੇ। ਤਦ ਹੀ ਤੁਸੀਂ ਇਹ ਦੇਖੋਗੇ ਕਿ ਇਸ ਰਾਹ 'ਤੇ ਤੁਹਾਡੀ ਹਰ ਕੋਸ਼ਿਸ਼ ਬਹੁਤਾਤ 'ਚ ਫਲ ਲੈ ਕੇ ਆਵੇਗੀ। ਜਦ ਇੱਕ ਵਾਰ ਤੁਹਾਡੇ ਕੰਮਾਂ ਅਤੇ ਤੁਹਾਡੀ ਅੰਦਰੂਨੀ ਚੇਤਨਾ ਦੇ ਨਿਰਦੇਸ਼ਾਂ 'ਚ ਇਹ ਉੱਚੀ ਤੇ ਮਹਾਨ ਏਕਤਾ

ਕਾਇਮ ਹੋ ਜਾਵੇਗੀ ਤਾਂ ਇਹ ਤੁਹਾਨੂੰ ਇੰਨੀ ਤਾਕਤ ਦੇ ਦੇਵੇਗੀ, ਜਿਸ ਦਾ ਤੁਸੀਂ ਕਦੇ ਸੁਪਨਾ ਵੀ ਨਹੀਂ ਵੇਖਿਆ ਹੋਵੇਗਾ।

ਲੋਕਾਂ ਦੇ ਵਿੱਚ ਰਹਿ ਕੇ ਉਨ੍ਹਾਂ ਦਾ ਸਨਮਾਨ ਅਤੇ ਕਿਰਤੱਗਤਾ ਲੈਂਦੇ ਹੋਏ ਸੱਚ, ਨਿਆਂ ਅਤੇ ਬਰਾਬਰੀ ਲਈ ਲਗਾਤਾਰ ਸੰਘਰਸ਼ — ਸਾਰੀਆਂ ਕੌਮਾਂ ਦੇ ਨੌਜਵਾਨ ਇਸ ਤੋਂ ਵੱਧ ਕਿਸ ਕੈਰੀਅਰ ਦੀ ਚਾਹਨਾ ਕਰ ਸਕਦੇ ਨੇ।

ਖਾਂਦੇ-ਪੀਂਦੇ ਘਰਾਂ ਦੇ ਤੁਸੀਂ ਲੋਕਾਂ ਨੂੰ ਇਹ ਦੱਸਣ 'ਚ ਮੈਨੂੰ ਕਾਫੀ ਵਕਤ ਲੱਗਾ ਹੈ ਕਿ ਜ਼ਿੰਦਗੀ ਤੁਹਾਡੇ ਸਾਹਮਣੇ ਦਵੰਦ ਪੇਸ਼ ਕਰ ਰਹੀ ਹੈ, ਜੇ ਤੁਸੀਂ ਸਮਾਜਵਾਦੀਆਂ ਦੇ ਮੋਢੇ ਨਾਲ਼ ਮੋਢਾ ਮਿਲਾ ਕੇ ਕੰਮ ਕਰਨ ਦੇ ਲਈ ਆਉਣ 'ਤੇ ਮਜਬੂਰ ਹੋਵੋਗੇ ਅਤੇ ਉਨ੍ਹਾਂ ਦੀਆਂ ਸਫਾਂ 'ਚ ਸ਼ਾਮਿਲ ਹੋ ਕੇ ਸਮਾਜਕ ਇਨਕਲਾਬ ਦੇ ਉਦੇਸ਼ ਨੂੰ ਅੱਗੇ ਵਧਾਓਗੇ। ਪਰ ਇਹ ਸੱਚ ਕਿੰਨਾ ਸਿੱਧਾ-ਸਾਦਾ ਹੈ। ਪਰ ਜਦ ਤੁਸੀਂ ਬੁਰਜੂਆ ਆਲ਼ੇ-ਦੁਆਲ਼ੇ ਦੇ ਅਸਰ ਹੇਠ ਪਲ਼ੇ — ਵਧੇ ਲੋਕਾਂ ਦੀ ਗੱਲ ਕਰ ਰਹੇ ਹੋ ਤਾਂ ਕਿੰਨੇ ਸਾਰੇ ਝੂਠੇ ਤਰਕਾਂ ਨਾਲ਼ ਲੜਨਾ ਹੁੰਦਾ ਹੈ, ਕਿੰਨੇ ਸਾਰੇ ਤੁਅੱਸਬਾਂ 'ਤੇ ਜਿੱਤ ਪ੍ਰਾਪਤ ਕਰਨੀ ਹੁੰਦੀ ਹੈ, ਕਿੰਨੀਆਂ ਸਾਰੀਆਂ ਸਵਾਰਥ ਭਰਪੂਰ ਸ਼ਿਕਾਇਤਾਂ ਨੂੰ ਪਰ੍ਹੇ ਕਰ ਦੇਣਾ ਹੁੰਦਾ ਹੈ।

ਅੱਜ ਤੁਸੀਂ ਲੋਕਾਂ ਨਾਲ਼ ਗੱਲ ਕਰਨ 'ਚ, ਲੋਕਾਂ ਦੇ ਨੌਜਵਾਨਾਂ ਨਾਲ਼ ਗੱਲ ਕਰਨ 'ਚ ਸੰਖੇਪ ਗੱਲ ਕਹਿਣਾ ਆਸਾਨ ਹੈ। ਤਰਕ ਅਤੇ ਕਾਰਵਾਈ ਕਰਨ ਦੀ ਹਿੰਮਤ ਤੁਹਾਡੇ 'ਚ ਚਾਹੇ ਕਿੰਨੀ ਵੀ ਘੱਟ ਹੋਵੇ, ਘਟਨਾਵਾਂ ਦਾ ਦਬਾਅ ਹੀ ਤੁਹਾਨੂੰ ਸਮਾਜਵਾਦੀ ਬਣਨ ਲਈ ਮਜਬੂਰ ਕਰ ਦੇਵੇਗਾ।

ਮਿਹਨਤਕਸ਼ ਲੋਕਾਂ ਦਾ ਹਿੱਸਾ ਹੁੰਦੇ ਹੋਏ ਵੀ ਸਮਾਜਵਾਦ ਦੀ ਜਿੱਤ ਦੇ ਲਈ ਖੁਦ ਨੂੰ ਸਮਰਪਤ ਨਹੀਂ ਕਰਨਾ ਅਸਲ ਹਿੱਤਾਂ ਦੀ ਗਲਤ ਸਮਝਦਾਰੀ ਰੱਖਣਾ ਹੈ, ਆਪਣੇ ਉਦੇਸ਼ ਨੂੰ ਅਤੇ ਸੱਚੇ ਇਤਿਹਾਸਕ ਮਿਸ਼ਨ ਨੂੰ ਵਿਚਾਲ਼ੇ ਹੀ ਛੱਡ ਦੇਣਾ ਹੈ।

ਕੀ ਤੁਹਾਨੂੰ ਬਚਪਨ ਦਾ ਉਹ ਸਮਾਂ ਯਾਦ ਹੈ ਜਦ ਸਰਦੀ ਦੀ ਇੱਕ ਸਵੇਰ ਤੁਸੀਂ ਆਪਣੇ ਹਨ੍ਹੇਰੇ ਅਹਾਤੇ 'ਚ ਖੇਡਣ ਗਏ ਸੀ ? ਤੁਹਾਡੇ ਕੱਪੜਿਆਂ 'ਚੋਂ ਦੀ ਹੋ ਕੇ ਠੰਡ ਤੁਹਾਡੇ ਸਰੀਰ ਨੂੰ ਚੀਰ ਰਹੀ ਸੀ ਅਤੇ ਠੰਡਾ ਚਿੱਕੜ ਤੁਹਾਡੇ ਘਸੇ ਹੋਏ ਜੁੱਤਿਆਂ 'ਚ ਵੜ ਗਿਆ ਸੀ। ਉਸ ਉਮਰ 'ਚ ਵੀ ਜਦ ਤੁਸੀਂ ਗਰਮ ਕੱਪੜਿਆਂ ਨਾਲ਼ ਢੱਕੇ ਹੋਏ ਲਾਲ-ਲਾਲ ਗੱਲ੍ਹਾਂ ਵਾਲ਼ੇ ਬੱਚਿਆਂ ਨੂੰ ਦੂਰੋਂ ਲੰਘਦਿਆਂ ਵੇਖਿਆ ਸੀ, ਜੋ ਤੁਹਾਨੂੰ ਹਿਕਾਰਤ ਭਰੀ ਨਜ਼ਰ ਨਾਲ਼ ਘੂਰ ਰਹੇ ਸਨ, ਉਦੋਂ ਹੀ ਤੁਸੀਂ ਚੰਗੀ ਤਰ੍ਹਾਂ ਜਾਣ ਗਏ ਕਿ ਸਿਰ ਤੋਂ ਪੈਰ ਤੱਕ ਢੱਕੇ ਹੋਏ ਇਹ ਨੰਨ੍ਹੇ ਸ਼ੈਤਾਨ ਤੁਹਾਡੀ ਜਾਂ ਤੁਹਾਡੇ ਸਾਥੀਆਂ ਦੀ ਬਰਾਬਰੀ ਨਹੀਂ ਕਰ ਸਕਦੇ, ਨਾ ਅਕਲ 'ਚ, ਨਾ ਕਾਮਨ ਸੈਂਸ 'ਚ ਅਤੇ ਨਾ ਹੀ ਫੁਰਤੀ ਅਤੇ ਤਾਕਤ 'ਚ। ਪਰ ਬਾਅਦ 'ਚ ਜਦ ਤੁਹਾਨੂੰ ਸਵੇਰੇ ਪੰਜ ਜਾਂ ਛੇ ਵਜੇ ਤੋਂ ਇੱਕ ਗੰਦੇ ਕਾਰਖਾਨੇ 'ਚ ਕੈਦ ਰਹਿ ਕੇ ਲਗਾਤਾਰ ਬਾਰ੍ਹਾਂ ਘੰਟੇ ਇੱਕ ਗੜਗੜਾਉਂਦੀ ਮਸ਼ੀਨ ਦੇ ਕੋਲ ਖੜ੍ਹੇ ਰਹਿਣਾ ਪਿਆ ਅਤੇ ਖੁਦ ਮਸ਼ੀਨ ਵਾਂਗ ਦਿਨ-ਰਾਤ, ਸਾਲ-ਦਰ-ਸਾਲ ਉਹਦੇ ਉੱਤੇ ਕੰਮ ਕਰਨਾ ਪਿਆ — ਇਸ ਪੂਰੇ ਸਮੇਂ ਦੌਰਾਨ ਉਹ ਚੁੱਪਚਾਪ ਵਧੀਆ ਸਕੂਲਾਂ 'ਚ, ਅਕਾਦਮੀਆਂ 'ਚ, ਯੂਨੀਵਰਸਿਟੀਆਂ 'ਚ ਸਿੱਖਿਆ ਪ੍ਰਾਪਤ ਕਰਦੇ ਰਹੇ ਅਤੇ ਹੁਣ ਉਹ ਹੀ ਬੱਚੇ, ਤੁਹਾਡੇ ਤੋਂ ਘੱਟ ਅਕਲਮੰਦ ਪਰ ਵਧੀਆ ਸਿੱਖਿਆ ਪ੍ਰਾਪਤ, ਤੁਹਾਡੇ ਮਾਲਿਕ ਬਣ ਗਏ ਹਨ ਅਤੇ ਜ਼ਿੰਦਗੀ ਦੇ ਸਾਰੇ ਸੁੱਖ ਅਤੇ ਸੱਭਿਅਤਾ ਦੇ ਸਾਰੇ ਲਾਭਾਂ ਨੂੰ ਭੋਗ ਰਹੇ ਹਨ। ਅਤੇ ਤੁਸੀਂ ? ਕਿਸ ਤਰ੍ਹਾਂ ਦੀ ਜ਼ਿੰਦਗੀ ਤੁਹਾਡੀ ਉਡੀਕ ਕਰ ਰਹੀ ਏ ?

ਤੁਸੀਂ ਇੱਕ ਛੋਟੇ ਜਿਹੇ, ਹਨ੍ਹੇਰੇ, ਨਮੀ ਭਰੇ ਕਮਰੇ 'ਚ ਪਰਤਦੇ ਹੋ ਜਿੱਥੇ ਕੁੱਝ ਵਰਗ ਫੁੱਟ 'ਚ ਪੰਜ

ਜਾਂ ਛੇ ਇਨਸਾਨ ਸੂਅਰਾਂ ਵਾਂਗ ਰਹਿੰਦੇ ਨੇ, ਜਿੱਥੇ ਤੁਹਾਡੀ ਮਾਂ, ਜਿਹਨੂੰ ਜ਼ਿੰਦਗੀ ਨੇ ਬੀਮਾਰ ਕਰ ਦਿੱਤਾ ਹੈ ਅਤੇ ਜੋ ਉਮਰ ਤੋਂ ਨਹੀਂ ਬਲਕਿ ਫ਼ਿਕਰਾਂ ਕਰਕੇ ਬੁੱਢੀ ਹੋ ਗਈ ਹੈ, ਤੁਹਾਨੂੰ ਭੋਜਨ ਦੇ ਨਾਂਅ 'ਤੇ ਸੁੱਕੀ ਰੋਟੀ ਅਤੇ ਆਲੂ ਦਿੰਦੀ ਏ ਜਿਹਦੇ ਨਾਲ਼ ਇੱਕ ਕਾਲ਼ਾ ਜਿਹਾ ਤਰਲ ਹੁੰਦਾ ਏ ਜਿਸ ਨੂੰ ਮਜ਼ਾਕ 'ਚ ਹੀ ਚਾਹ ਕਿਹਾ ਜਾ ਸਕਦਾ ਏ। ਇਸ ਸਾਰੇ ਕਾਸੇ ਤੋਂ ਧਿਆਨ ਹਟਾਉਣ ਲਈ ਤੁਹਾਡੇ ਕੋਲ ਰੋਜ਼-ਦਰ-ਰੋਜ਼ ਬੱਸ ਇਹ ਹੀ ਸਵਾਲ ਹੁੰਦਾ ਹੈ, "ਕੱਲ੍ਹ ਮੈਂ ਬਾਣੀਏ ਦਾ ਉਧਾਰ ਕਿਵੇਂ ਚੁਕਾਵਾਂਗਾ ਅਤੇ ਉਸ ਤੋਂ ਬਾਅਦ ਮਕਾਨ ਮਾਲਿਕ ਨੂੰ ਕਿਰਾਇਆ ਕਿੱਥੋਂ ਦੇਵਾਂਗਾ ?"

ਕੀ ! ਤੁਸੀਂ ਤੀਹ-ਚਾਲ਼ੀ ਸਾਲ ਤੱਕ ਇਸੇ ਦਮਘੋਟੂ ਜ਼ਿੰਦਗੀ 'ਚ ਘਿਸਟਦੇ ਰਹੋਗੇ, ਜਿਵੇਂ ਤੁਹਾਡੀ ਮਾਂ ਅਤੇ ਪਿਤਾ ਜੀਵੇ ਸੀ ? ਕੀ ਤੁਸੀਂ ਜ਼ਿੰਦਗੀ ਭਰ ਦੂਜਿਆਂ ਲਈ ਚੰਗੀ ਜ਼ਿੰਦਗੀ ਦੇ ਸਾਰੇ ਅਨੰਦ, ਗਿਆਨ ਅਤੇ ਕਲਾ ਦੇ ਸਾਰੇ ਸੁੱਖ ਜੁਟਾਉਣ ਲਈ ਖਪਦੇ ਰਹੋਗੇ ਅਤੇ ਬਦਲੇ 'ਚ ਬੱਸ ਇਸੇ ਗੱਲ ਦੀ ਫਿਕਰ ਤੁਹਾਨੂੰ ਮਿਲੇਗੀ ਕਿ ਕੱਲ੍ਹ ਦੀ ਰੋਟੀ ਕਿੱਥੋਂ ਆਵੇਗੀ ? ਕੀ ਤੁਸੀਂ ਖ਼ੁਦ ਨੂੰ ਲੱਕ-ਭੰਨਵੇਂ ਕੰਮ ਦੀ ਚੱਕੀ 'ਚ ਪੀਹ ਸੁੱਟੋਗੇ ਅਤੇ ਬਦਲੇ ਵਿੱਚ ਸਿਰਫ਼ ਮੁਸ਼ਕਿਲਾਂ ਅਤੇ ਬਦਹਾਲੀਆਂ ਹਾਸਲ ਕਰੋਗੇ ਜਦ ਸੰਕਟ ਦਾ ਸਮਾਂ ਤੁਹਾਨੂੰ ਬੇਰੁਜ਼ਗਾਰ ਕਰ ਦੇਵੇਗਾ ? ਕੀ ਤੁਸੀਂ ਜ਼ਿੰਦਗੀ ਤੋਂ ਬੱਸ ਇਹੀ ਚਾਹੁੰਦੇ ਹੋ ?

ਸ਼ਾਇਦ ਤੁਸੀਂ ਹਾਰ ਮੰਨ ਲਓਗੇ। ਆਪਣੀ ਹਾਲਤ 'ਚੋਂ ਬਾਹਰ ਨਿੱਕਲਣ ਦਾ ਕੋਈ ਵੀ ਰਸਤਾ ਨਾ ਦਿੱਸਣ 'ਤੇ ਸ਼ਾਇਦ ਤੁਸੀਂ ਖ਼ੁਦ ਨੂੰ ਕਹੋਗੇ, ਪੂਰੀਆਂ ਦੀਆਂ ਪੂਰੀਆਂ ਪੀੜ੍ਹੀਆਂ ਇਸੇ ਹੋਣੀ 'ਚੋਂ ਲੰਘੀਆਂ ਹਨ, ਅਤੇ ਮੈਂ ਤਾਂ ਕੁੱਝ ਬਦਲ ਨਹੀਂ ਸਕਦਾ, ਇਸ ਲਈ ਮੈਨੂੰ ਵੀ ਝੁਕਣਾ ਹੀ ਪਵੇਗਾ। ਤਾਂ ਠੀਕ ਹੈ, ਮੈਂ ਵੀ ਖੱਪਦਾ ਰਹਾਂਗਾ, ਅਤੇ ਜਿੱਦਾਂ-ਕਿੱਦਾਂ ਜੀਅ ਲਵਾਂਗਾ !"

ਚੰਗੀ ਗੱਲ ਹੈ, ਅਜਿਹੀ ਹਾਲਤ 'ਚ ਜ਼ਿੰਦਗੀ ਖ਼ੁਦ ਤੁਹਾਨੂੰ ਠੋਕਰਾਂ ਨਾਲ਼ ਬਹੁਤ ਕੁੱਝ ਸਿਖਾ ਦੇਵੇਗੀ।

ਇੱਕ ਦਿਨ ਆਰਥਕ ਸੰਕਟ ਆਵੇਗਾ, ਉਹੋ ਜਿਹਾ ਆਰਥਕ ਸੰਕਟ ਜੋ ਪਹਿਲਾਂ ਵਾਂਗ ਕਦੇ-ਕਦੇ ਨਹੀਂ ਆਉਂਦਾ ਬਲਕਿ ਅਜਿਹਾ ਸੰਕਟ ਜੋ ਇੱਕ ਪੂਰੀ ਸਨਅਤ ਤਬਾਹ ਕਰ ਦਿੰਦਾ ਹੈ, ਜੋ ਹਜ਼ਾਰਾਂ ਮਜ਼ਦੂਰਾਂ ਨੂੰ ਖ਼ੌਫ਼ਨਾਕ ਬਦਹਾਲੀ 'ਚ ਧੱਕ ਦਿੰਦਾ ਹੈ। ਬਾਕੀ ਸਭਨਾਂ ਵਾਂਗ ਤੁਸੀਂ ਵੀ ਇਸ ਕਰੋਪੀ ਵਿਰੁੱਧ ਜੂਝਦੇ ਹੋ। ਪਰ ਜਲਦੀ ਹੀ ਤੁਸੀਂ ਵੇਖੋਗੇ ਕਿ ਕਿਸ ਤਰ੍ਹਾਂ ਤੁਹਾਡੀ ਪਤਨੀ, ਤੁਹਾਡਾ ਬੱਚਾ, ਤੁਹਾਡਾ ਦੋਸਤ ਹੌਲ਼ੀ-ਹੌਲ਼ੀ ਥੁੜ੍ਹਾਂ ਦੇ ਸ਼ਿਕਾਰ ਬਣ ਜਾਂਦੇ ਨੇ ਅਤੇ ਤੁਹਾਡੀਆਂ ਅੱਖਾਂ ਸਾਹਮਣੇ ਘੁਟ-ਘੁਟ ਕੇ ਮਰ ਜਾਂਦੇ ਨੇ। ਸਿਰਫ ਪੇਟ ਭਰ ਭੋਜਨ ਦੀ ਘਾਟ, ਦੇਖਭਾਲ਼ ਅਤੇ ਡਾਕਟਰੀ ਮਦਦ ਦੀ ਘਾਟ ਨਾਲ਼ ਉਹ ਗਰੀਬ ਅਤੇ ਫਟੇ ਹਾਲ ਬਿਸਤਰੇ 'ਤੇ ਦਮ ਤੋੜ ਦਿੰਦੇ ਨੇ ਜਦਕਿ ਧੁੱਪ ਨਾਲ਼ ਚਮਕਦੇ ਮਹਾਂਨਗਰ ਦੀਆਂ ਸੜਕਾਂ 'ਤੇ ਅਮੀਰਾਂ ਦੇ ਝੁੰਡਾਂ ਦੇ ਝੁੰਡ ਮੌਜ ਮਸਤੀ 'ਚ ਲੰਘਦੇ ਰਹਿੰਦੇ ਨੇ ਮਰਦੇ ਹੋਏ ਲੋਕਾਂ ਦੀਆਂ ਕੁਰਲਾਹਟਾਂ 'ਤੇ ਬੇਫਿਕਰ ਅਤੇ ਬੇਪਰਵਾਹ।

*ਤਦ* ਤੁਸੀਂ ਸਮਝੋਗੇ ਕਿ ਕਿੰਨਾ ਘ੍ਰਿਣਤ ਹੈ ਇਹ ਸਮਾਜ। ਤੁਸੀਂ ਇਸ ਸੰਕਟ ਦੇ ਕਾਰਣਾਂ 'ਤੇ ਸੋਚੋਗੇ ਅਤੇ ਜੇ ਜਾਂਚ-ਪੜਤਾਲ਼ ਕਰੋਂਗੇ ਤਾਂ ਤੁਸੀਂ ਇਸ ਨਾਪਾਕ ਢਾਂਚੇ ਦੀਆਂ ਜੜ੍ਹਾਂ ਤੱਕ ਪੁਹੰਚ ਜਾਓਗੇ ਜੋ ਕਰੋੜਾਂ ਇਨਸਾਨਾਂ ਨੂੰ ਮੁੱਠੀ ਭਰ ਨਿਕੰਮੇ ਅੱਯਾਸ਼ਾਂ ਦੇ ਜ਼ਾਲਮ ਲਾਲਚ ਦੀ ਦਇਆ 'ਤੇ ਛੱਡ ਦਿੰਦਾ ਹੈ। ਤਦ ਤੁਸੀਂ ਸਮਝੋਗੇ ਕਿ ਸਮਾਜਵਾਦੀਆਂ ਦਾ ਇਹ ਕਹਿਣਾ ਸਹੀ ਹੈ ਕਿ ਸਾਡੇ ਮੌਜੂਦਾ ਸਮਾਜ ਨੂੰ ਉੱਪਰੋਂ ਹੇਠਾਂ ਤੱਕ ਨਵੇਂ ਸਿਰਿਓਂ ਜੱਥੇਬੰਦ ਕਰਨਾ ਹੋਵੇਗਾ ਅਤੇ ਅਜਿਹਾ ਕੀਤਾ

ਜਾ ਸਕਦਾ ਹੈ।

ਆਮ ਸੰਕਟਾਂ ਤੋਂ ਅੱਗੇ ਚੱਲ ਕੇ ਹੁਣ ਤੁਹਾਡੇ ਮਾਮਲੇ ਦੀ ਗੱਲ ਕਰਦੇ ਹਾਂ। ਇੱਕ ਦਿਨ ਜਦ ਤੁਹਾਡਾ ਮਾਲਕ ਆਪਣੀ ਦੌਲਤ ਨੂੰ ਹੋਰ ਵਧਾਉਣ ਲਈ ਤੁਹਾਡੇ ਤੋਂ ਕੁੱਝ ਸਿੱਕੇ ਹੋਰ ਨਿਚੋੜਨ ਵਾਸਤੇ ਮਜ਼ਦੂਰੀ 'ਚ ਕੁੱਝ ਹੋਰ ਕਟੌਤੀ ਕਰਦਾ ਹੈ ਤਾਂ ਤੁਸੀਂ ਵਿਰੋਧ ਕਰਦੇ ਹੋ, ਪਰ ਉਹ ਘਮੰਡ ਨਾਲ਼ ਭਰਿਆ ਜਵਾਬ ਦਿੰਦਾ ਹੈ, "ਜੋ ਵੀ ਮੈਂ ਦੇ ਰਿਹਾ ਹਾਂ ਉਸ 'ਤੇ ਕੰਮ ਨਹੀਂ ਕਰ ਸਕਦੇ ਤਾਂ ਜਾ ਕੇ ਘਾਹ ਖਾਓ।" ਤਦ ਤੁਸੀਂ ਸਮਝੋਗੇ ਕਿ ਤੁਹਾਡਾ ਮਾਲਕ ਭੇਡ ਵਾਂਗ ਤੁਹਾਨੂੰ ਮੁੰਨਣ ਦੀ ਹੀ ਕੋਸ਼ਿਸ਼ ਨਹੀਂ ਕਰਦਾ ਸਗੋਂ ਉਹ ਦੀ ਨਜ਼ਰ 'ਚ ਤੁਸੀਂ ਇੱਕ ਹੇਠਲੇ ਦਰਜੇ ਦੇ ਜਾਨਵਰ ਹੋ। ਤਦ ਤੁਸੀਂ ਸਮਝੋਗੇ ਕਿ ਮਜ਼ਦੂਰੀ ਵਿਵਸਥਾ ਦੇ ਜ਼ਰੀਏ ਤੁਹਾਨੂੰ ਆਪਣੇ ਸਖ਼ਤ ਸ਼ਿਕੰਜੇ 'ਚ ਕੱਸ ਕੇ ਰੱਖਣ ਨਾਲ਼ ਹੀ ਉਹ ਸੰਤੁਸ਼ਟ ਨਹੀਂ ਹੈ ਸਗੋਂ ਹਰ ਤਰ੍ਹਾਂ ਨਾਲ ਤੁਹਾਨੂੰ ਗੁਲਾਮ ਬਣਾ ਲੈਣਾ ਚਾਹੁੰਦਾ ਹੈ। ਤਦ ਜਾਂ ਤਾਂ ਤੁਸੀਂ ਉਸ ਅੱਗੇ ਗੋਡੇ ਟੇਕ ਦਿਓਗੇ, ਤੁਸੀਂ ਮਨੁੱਖੀ ਸਨਮਾਨ ਦੀ ਭਾਵਨਾ ਵੀ ਛੱਡ ਦਿਓਗੇ ਅਤੇ ਇਸ ਦਾ ਅੰਤ ਇਹ ਹੋਵੇਗਾ ਕਿ ਤੁਸੀਂ ਹਰ ਤਰ੍ਹਾਂ ਦੀ ਬੇਇੱਜ਼ਤੀ ਝੱਲਦੇ ਰਹੋਗੇ ਜਾਂ ਫਿਰ ਤੁਹਾਡਾ ਖ਼ੂਨ ਉਬਾਲੇ ਖਾਏਗਾ, ਇਹ ਸੋਚ ਕੇ ਤੁਸੀਂ ਕੰਬ ਉੱਠੋਗੇ ਕਿ ਤੁਸੀਂ ਕਿਹੀ ਖੌਫ਼ਨਾਕ ਢਲਾਣ 'ਤੇ ਰਿੜ੍ਹਦੇ ਜਾ ਰਹੇ ਹੋ, ਤੁਸੀਂ ਗੁੱਸੇ 'ਚ ਮੁੜ ਕੇ ਜਵਾਬ ਦੇਵੋਗੇ ਅਤੇ ਸੜਕ 'ਤੇ ਬੇਰੁਜ਼ਗਾਰਾਂ ਦੀ ਭੀੜ 'ਚ ਧੱਕ ਦਿੱਤੇ ਜਾਉਗੇ। ਤਦ ਤੁਸੀਂ ਸਮਝੋਗੇ ਕਿ ਸਮਾਜਵਾਦੀਆਂ ਦੀ ਇਹ ਗੱਲ ਕਿੰਨੀ ਸੱਚ ਹੈ, "**ਬ਼ਗਾਵਤ ਕਰੋ ! ਇਸ ਆਰਥਕ ਗੁਲਾਮੀ ਖ਼ਿਲਾਫ਼ ਉੱਠ ਖਲੋਵੋ !**" ਤਦ ਤੁਸੀਂ ਆ ਕੇ ਸਮਾਜਵਾਦੀਆਂ ਦੀਆਂ ਸਫ਼ਾਂ 'ਚ ਆਪਣੀ ਥਾਂ ਲਵੋਗੇ ਅਤੇ ਆਰਥਕ, ਸਮਾਜਕ ਅਤੇ ਸਿਆਸੀ, ਹਰ ਤਰ੍ਹਾਂ ਦੀ ਗੁਲਾਮੀ ਨੂੰ ਪੂਰੀ ਤਰ੍ਹਾਂ ਤਬਾਹ ਕਰ ਦੇਣ ਲਈ ਉਨ੍ਹਾਂ ਦੇ ਨਾਲ਼ ਮਿਲ ਕੇ ਕੰਮ ਕਰੋਗੇ।

ਫਿਰ ਕਿਸੇ ਦਿਨ ਤੁਸੀਂ ਉਸ ਨੌਜਵਾਨ ਮੁਟਿਆਰ ਦੀ ਕਹਾਣੀ ਸੁਣੋਗੇ ਜਿਸ ਦੀ ਸਧੀ ਚਾਲ, ਖੁਸ਼ਨੁਮਾ ਸੁਭਾਅ ਅਤੇ ਮੁਸਕੁਰਾਹਟ ਭਰੀਆਂ ਗੱਲਾਂ ਨੂੰ ਤੁਸੀਂ ਇੰਨੇ ਪਿਆਰ ਨਾਲ਼ ਸਲਾਹੁੰਦੇ ਸੀ। ਸਾਲ-ਦਰ-ਸਾਲ ਬਦਹਾਲੀ ਨਾਲ਼ ਲੜਨ ਤੋਂ ਬਾਅਦ ਉਸ ਨੇ ਆਪਣਾ ਪਿੰਡ ਛੱਡ ਦਿੱਤਾ ਅਤੇ ਵੱਡੇ ਸ਼ਹਿਰ 'ਚ ਚਲੀ ਗਈ। ਉਹ ਜਾਣਦੀ ਸੀ ਕਿ ਇੱਥੇ ਜੀਣ ਦਾ ਸੰਘਰਸ਼ ਔਖਾ ਹੋਵੇਗਾ ਪਰ ਉਸ ਨੂੰ ਉਮੀਦ ਸੀ ਕਿ ਘੱਟੋ-ਘੱਟ ਉਹ ਇਮਾਨਦਾਰੀ ਨਾਲ਼ ਰੋਜ਼ੀ-ਰੋਟੀ ਕਮਾ ਲਵੇਗੀ। ਪਰ ਤੁਸੀਂ ਜਾਣਦੇ ਹੋ ਕਿ ਉਸਦੀ ਹੋਣੀ ਕੀ ਹੋਈ ? ਕਿਸੇ ਪੂੰਜੀਪਤੀ ਦੇ ਮੁੰਡੇ ਨੇ ਉਸ 'ਤੇ ਡੋਰੇ ਸੁੱਟੇ ਅਤੇ ਉਸ ਦੀਆਂ ਧੋਖੇ ਭਰੀਆਂ ਗੱਲਾਂ ਵਿੱਚ ਆ ਕੇ ਮੁਟਿਆਰ ਨੇ ਜਵਾਨੀ ਦੀ ਪੂਰੀ ਭਾਵਨਾ ਨਾਲ਼ ਖ਼ੁਦ ਨੂੰ ਸਮਰਪਤ ਕਰ ਦਿੱਤਾ। ਪਰ ਛੇਤੀ ਹੀ ਉਹਨੇ ਵੇਖਿਆ ਕਿ ਪੂੰਜੀਪਤੀ ਦੇ ਮੁੰਡੇ ਨੇ ਉਹਨੂੰ ਛੱਡ ਦਿੱਤਾ ਹੈ ਅਤੇ ਗੋਦੀ 'ਚ ਆਪਣੇ ਬੱਚੇ ਨਾਲ਼ ਉਹ ਇੱਕਲੀ ਰਹਿ ਗਈ ਏ। ਉਹ ਹਿੰਮਤੀ ਸੀ ਅਤੇ ਉਸ ਨੇ ਸੰਘਰਸ਼ ਦਾ ਪੱਲਾ ਨਾ ਛੱਡਿਆ ਪਰ ਠੰਡ ਅਤੇ ਭੁੱਖ ਦੇ ਖਿਲਾਫ ਇਸ ਗ਼ੈਰ-ਬਰਾਬਰ ਸੰਘਰਸ਼ 'ਚ ਉਹ ਟੁੱਟ ਗਈ ਅਤੇ ਉਹਦੇ ਅੰਤਲੇ ਦਿਨ ਕਿਸੇ ਖ਼ੈਰਾਤੀ ਹਸਪਤਾਲ 'ਚ ਲੰਘੇ, ਕੋਈ ਨਹੀਂ ਜਾਣਦਾ ਕਿਸ ਹਸਪਤਾਲ 'ਚ...।

ਤੁਸੀਂ ਕੀ ਕਰੋਗੇ ? ਇੱਕ ਵਾਰ ਫ਼ਿਰ ਤੁਹਾਡੇ ਸਾਹਮਣੇ ਦੋ ਰਾਹ ਖੁੱਲ੍ਹੇ ਹੋਏ ਨੇ। ਜਾਂ ਤਾਂ ਤੁਸੀਂ ਇਸ ਕੌੜੀ ਯਾਦ ਨੂੰ ਕਿਸੇ ਮੂਰਖਤਾਪੂਰਣ ਵਾਕ ਨਾਲ਼ ਲਾਂਭੇ ਕਰ ਦਿਓਂਗੇ। ਤੁਸੀਂ ਕਹੋਗੇ , "ਅਜਿਹਾ ਕਰਨ ਵਾਲ਼ੀ ਉਹ ਪਹਿਲੀ ਨਹੀਂ ਸੀ ਅਤੇ ਨਾ ਹੀ ਆਖ਼ਰੀ ਹੋਵੇਗੀ।" ਸ਼ਾਇਦ ਕਿਸੇ ਦਿਨ ਆਪਣੇ ਹੀ ਵਰਗੇ ਦੂਜੇ ਪਸ਼ੂਆਂ ਦੇ ਨਾਲ਼ ਤੁਸੀਂ ਕਿਸੇ ਜਨਤਕ ਥਾਂ 'ਤੇ ਉਸ ਮੁਟਿਆਰ ਦੀ ਯਾਦ 'ਤੇ ਕਾਲਖ਼

ਮਲ਼ਦੇ ਹੋਏ ਕੋਈ ਅਸ਼ਲੀਲ ਲਤੀਫ਼ਾ ਸੁਣਾ ਰਹੇ ਹੋਵੋਗੇ। ਜਾਂ ਫਿਰ ਬੀਤੇ ਦਿਨਾਂ ਦੀਆਂ ਯਾਦਾਂ ਤੁਹਾਡੇ ਦਿਲ ਨੂੰ ਛੂਹ ਲੈਣਗੀਆਂ, ਤੁਸੀਂ ਉਸ ਧੋਖੇਬਾਜ਼ ਧਨਪਸ਼ੂ ਨੂੰ ਲੱਭੋਗੇ ਤਾਂ ਕਿ ਉਸਦੇ ਮੂੰਹ 'ਤੇ ਇੱਕ ਕਰਾਰਾ ਥੱਪੜ ਜੜ ਸਕੋ, ਤੁਸੀਂ ਰੋਜ਼ ਹੋਣ ਵਾਲ਼ੀਆਂ ਅਜਿਹੀਆਂ ਘਟਨਾਵਾਂ ਦੇ ਕਾਰਨਾਂ 'ਤੇ ਸੋਚੋਗੇ ਅਤੇ ਸਮਝ ਜਾਉਗੇ ਕਿ ਜਦ ਤੱਕ ਸਮਾਜ ਦੋ ਖ਼ੇਮਿਆਂ 'ਚ ਵੰਡਿਆ ਹੋਇਆ ਹੈ, ਤਦ ਤੱਕ ਇਨ੍ਹਾਂ 'ਤੇ ਰੋਕ ਨਹੀਂ ਲੱਗੇਗੀ। ਇੱਕ ਪਾਸੇ ਦੁਨੀਆਂ ਦੇ ਸਾਰੇ ਦੁਖੀ ਲੋਕ ਹਨ, ਅਤੇ ਦੂਜੇ ਪਾਸੇ ਹਨ ਉਹ ਚਾਲਾਕ, ਚਿਕਨੀਆਂ-ਚੁਪੜੀਆਂ ਗੱਲਾਂ 'ਚ ਮਾਹਰ, ਵਾਸਨਾ 'ਚ ਡੁੱਬੇ ਪਸ਼ੂ। ਤੁਸੀਂ ਸਮਝ ਜਾਉਗੇ ਕਿ ਇਸ ਖਾਈ ਨੂੰ ਪੂਰਨ ਦਾ ਵੇਲ਼ਾ ਹੁਣ ਆ ਚੁੱਕਾ ਹੈ ਅਤੇ ਤੁਸੀਂ ਸਮਾਜਵਾਦੀਆਂ ਵਿਚਕਾਰ ਆਪਣੀ ਥਾਂ ਲੈਣ ਲਈ ਦੌੜੇ ਹੋਏ ਆਉਗੇ।

ਅਤੇ ਤੁਸੀਂ, ਆਮ ਮਿਹਨਤਕਸ਼ ਔਰਤੋ, ਕੀ ਇਹ ਸੁਣ ਕੇ ਤੁਹਾਡੇ 'ਤੇ ਕੋਈ ਅਸਰ ਨਹੀਂ ਹੋਇਆ ? ਆਪਣੀ ਗੋਦੀ ਦੇ ਬੱਚੇ ਦੇ ਸੁੰਦਰ ਸਿਰ ਨੂੰ ਸਹਿਲਾਉਂਦਿਆਂ ਕੀ ਤੁਸੀਂ ਇਹ ਕਦੀ ਨਹੀਂ ਸੋਚਦੀਆਂ ਕਿ ਜੇ ਸਮਾਜ ਦੇ ਮੌਜੂਦਾ ਹਾਲਾਤ ਨਹੀਂ ਬਦਲਦੇ ਤਾਂ ਕਿਹੋ ਜਿਹਾ ਭਵਿੱਖ ਉਸ ਦੀ ਉਡੀਕ 'ਚ ਹੈ ? ਕੀ ਤੁਸੀਂ ਆਪਣੀ ਛੋਟੀ ਭੈਣ ਅਤੇ ਆਪਣੇ ਸਾਰੇ ਬੱਚਿਆਂ ਦੇ ਭਵਿੱਖ ਦੇ ਬਾਰੇ ਕਦੀ ਨਹੀਂ ਸੋਚਦੀਆਂ ? ਕੀ ਤੁਸੀਂ ਚਾਹੁੰਦੀਆਂ ਹੋ ਕਿ ਤੁਹਾਡੇ ਬੇਟੇ ਵੀ ਉਹੋ ਜਿਹੇ ਹੀ ਪਸ਼ੂ ਵਾਂਗ ਖਪਦੇ ਰਹਿਣ ਜਿਵੇਂ ਤੁਹਾਡੇ ਪਿਤਾ ਖਪੇ ਸੀ, ਸ਼ਾਮ ਦੀ ਰੋਟੀ ਤੋਂ ਸਿਵਾ ਉਨ੍ਹਾਂ ਦੀ ਕੋਈ ਫ਼ਿਕਰ ਨਾ ਹੋਵੇ ਅਤੇ ਦਾਰੂ ਦੇ ਅੱਡੇ ਤੋਂ ਇਲਾਵਾ ਉਨ੍ਹਾਂ ਦੀ ਜ਼ਿੰਦਗੀ 'ਚ ਕੋਈ ਅਨੰਦ ਨਾ ਹੋਵੇ। ਕੀ ਤੁਸੀਂ ਚਾਹੁੰਦੀਆਂ ਹੋ ਕਿ ਤੁਹਾਡੇ ਪਤੀ, ਤੁਹਾਡੇ ਬੇਟੇ ਹਮੇਸ਼ਾ ਉਸ ਨਵਜੰਮੇ ਛੋਕਰੇ ਦੀ ਦਇਆ 'ਤੇ ਰਹਿਣ ਜੋ ਆਪਣੇ ਪਿਓ ਤੋਂ ਮਿਲੀ ਪੂੰਜੀ ਦੇ ਬਲ 'ਤੇ ਉਨ੍ਹਾਂ ਦਾ ਸ਼ੋਸ਼ਣ ਕਰਦਾ ਹੈ ? ਕੀ ਤੁਸੀਂ ਇਹੀ ਚਾਹੁੰਦੀਆਂ ਹੋ ਕਿ ਉਹ ਸਦਾ ਮਾਲਕ ਦੇ ਗੁਲਾਮ ਬਣੇ ਰਹਿਣ, ਜੋ ਉਨ੍ਹਾਂ ਦੀਆਂ ਹੱਡੀਆਂ ਦਾ ਚੂਰਾ ਤੱਕ ਵੇਚ ਦੇਣ, ਅਮੀਰ ਲੋਟੂਆਂ ਦੀਆਂ ਚਰਾਂਦਾਂ 'ਚ ਖਾਦ ਬਣਨ ਵਾਲ਼ੇ ਗੋਹੇ ਤੋਂ ਵੱਧ ਕੇ ਉਨ੍ਹਾਂ ਦੀ ਕੋਈ ਹੈਸੀਅਤ ਨਾ ਰਹੇ ?

ਨਹੀਂ, ਕਦੇ ਨਹੀਂ, ਹਜ਼ਾਰ ਵਾਰ ਨਹੀਂ ! ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਜਦ ਤੁਸੀਂ ਸੁਣਿਆ ਕਿ ਜੋਸ਼ ਅਤੇ ਦ੍ਰਿੜ੍ਹਤਾ ਨਾਲ਼ ਭਰੇ ਤੁਹਾਡੇ ਪਤੀਆਂ ਨੇ ਹੜਤਾਲ਼ ਕੀਤੀ, ਪਰ ਅਖ਼ੀਰ ਉਨ੍ਹਾਂ ਨੂੰ ਸਿਰ ਝੁਕਾ ਕੇ ਉਸ ਘੁਮੰਡੀ ਸਰਮਾਏਦਾਰ ਦੀਆਂ ਸ਼ਰਤਾਂ ਮੰਨਣੀਆਂ ਪਈਆਂ ਤਾਂ ਤੁਹਾਡਾ ਖ਼ੂਨ ਉਬਾਲੇ ਖਾਣ ਲੱਗਾ। ਮੈਂ ਜਾਣਦਾ ਹਾਂ ਕਿ ਤੁਸੀਂ ਉਨ੍ਹਾਂ ਸਪੇਨੀ ਔਰਤਾਂ ਦੀ ਪ੍ਰਸ਼ੰਸਾ ਕਰਦੀਆਂ ਹੋ ਜੋ ਇੱਕ ਲੋਕ-ਵਿਦਰੋਹ ਵੇਲ਼ੇ ਵਿਦਰੋਹੀਆਂ ਦੀਆਂ ਮੂਹਰਲੀਆਂ ਕਤਾਰਾਂ 'ਚ ਚੱਲ ਰਹੀਆਂ ਸਨ ਅਤੇ ਜਿਨ੍ਹਾਂ ਨੇ ਸਿਪਾਹੀਆਂ ਦੀਆਂ ਸੰਗੀਨਾਂ ਅੱਗੇ ਆਪਣੀਆਂ ਛਾਤੀਆਂ ਕਰ ਦਿੱਤੀਆਂ ਸਨ। ਮੈਨੂੰ ਵਿਸ਼ਵਾਸ ਹੈ ਤੁਸੀਂ ਉਸ ਔਰਤ ਦਾ ਨਾਂਅ ਇੱਜ਼ਤ ਨਾਲ਼ ਲੈਂਦੀਆਂ ਹੋ, ਜਿਸ ਨੇ ਜੇਲ੍ਹ 'ਚ ਇੱਕ ਸਮਾਜਵਾਦੀ ਕੈਦੀ ਨੂੰ ਜ਼ਾਲਮ ਤਸੀਹੇ ਦੇਣ ਵਾਲ਼ੇ ਦੁਸ਼ਟ ਅਫਸਰ ਦੀ ਛਾਤੀ 'ਚ ਗੋਲ਼ੀ ਮਾਰ ਦਿੱਤੀ ਸੀ ਅਤੇ ਮੈਨੂੰ ਯਕੀਨ ਹੈ ਕਿ ਪੈਰਿਸ ਦੀਆਂ ਉਨ੍ਹਾਂ ਔਰਤਾਂ ਬਾਰੇ ਪੜ੍ਹ ਕੇ ਤੁਹਾਡੇ ਦਿਲ ਦੀਆਂ ਧੜਕਣਾਂ ਤੇਜ਼ ਹੋ ਜਾਂਦੀਆਂ ਨੇ ਜਿਨ੍ਹਾਂ ਨੇ ਗੋਲ਼ਿਆ ਦੀ ਵਾਛੜ੍ਹ ਦੀ ਪਰਵਾਹ ਨਾ ਕਰਕੇ ਆਪਣੇ ਆਦਮੀਆਂ ਨੂੰ ਬਹਾਦਰੀ ਨਾਲ਼ ਲੜਦੇ ਰਹਿਣ ਦਾ ਹੌਂਸਲਾ ਦਿੱਤਾ ਸੀ।

ਤੁਹਾਡੇ 'ਚੋਂ ਹਰੇਕ ਇਮਾਨਦਾਰ ਨੌਜਵਾਨ, ਔਰਤ ਅਤੇ ਆਦਮੀ, ਕਿਸਾਨ, ਮਜ਼ਦੂਰ, ਦਸਤਕਾਰ ਤੇ ਸਿਪਾਹੀ, ਤੁਹਾਡੇ 'ਚੋਂ ਹਰ ਇੱਕ ਸਮਝੇਗਾ ਕਿ ਤੁਹਾਡੇ ਹੱਕ ਕੀ ਨੇ ਅਤੇ ਤੁਸੀਂ ਸਾਡੇ ਨਾਲ਼

ਆਵੋਗੇ। ਤੁਸੀਂ ਉਸ ਇਨਕਲਾਬ ਦੀ ਤਿਆਰੀ ਲਈ ਆਪਣੇ ਭਰਾਵਾਂ ਨਾਲ਼ ਮਿਲ ਕੇ ਕੰਮ ਕਰਨ ਵਾਸਤੇ ਆਉਗੇ, ਜੋ ਗੁਲਾਮੀ ਦੀ ਹਰ ਨਿਸ਼ਾਨੀ ਦਾ ਸਫ਼ਾਇਆ ਕਰਕੇ, ਬੇੜੀਆਂ ਨੂੰ ਤੋੜ ਕੇ, ਪੁਰਾਣੀਆਂ ਸੜ ਚੁੱਕੀਆਂ ਪਰੰਪਰਾਵਾਂ ਨੂੰ ਤੋੜ ਕੇ ਅਤੇ ਸਮੁੱਚੀ ਮਨੁੱਖ ਜਾਤੀ ਲਈ ਖ਼ੁਸ਼ੀਆਂ ਭਰੀ ਜ਼ਿੰਦਗੀ ਦਾ ਨਵਾਂ ਅਤੇ ਵਿਆਪਕ ਰਾਹ ਖੋਲ੍ਹ ਕੇ ਅਖ਼ੀਰ ਸੱਚੀ ਅਜ਼ਾਦੀ, ਅਸਲ ਬਰਾਬਰੀ ਅਤੇ ਧੋਖਾਰਹਿਤ ਭਰਾਤਰੀਪਣ ਦੀ ਸਥਾਪਨਾ ਕਰੇਗਾ। ਤਦ ਸਾਰੇ ਮਨੁੱਖ ਸਭ ਨਾਲ਼ ਮਿਲ਼ ਕੇ, ਸਭ ਨਾਲ਼ ਕੰਮ ਕਰਦੇ ਹੋਏ ਆਪਣੀ ਕਿਰਤ ਦੇ ਫ਼ਲਾਂ ਦਾ ਪੂਰਾ ਅਨੰਦ ਲੈਂਦੇ ਹੋਏ, ਆਪਣੀਆਂ ਸਾਰੀਆਂ ਸਮਰੱਥਾਵਾਂ ਦਾ ਭਰਪੂਰ ਵਿਕਾਸ ਕਰਦੇ ਹੋਏ ਇੱਕ ਸੋਝੀ ਭਰਪੂਰ, ਮਨੁੱਖੀ ਅਤੇ ਸੁੱਖ ਭਰਪੂਰ ਜ਼ਿੰਦਗੀ ਬਿਤਾਉਣਗੇ।

ਹੁਣ ਕੋਈ ਇਹ ਨਾ ਕਹੇ ਕਿ ਅਸੀਂ ਜੋ ਇੱਕ ਛੋਟਾ ਜਿਹਾ ਸਮੂਹ ਹਾਂ — ਇਸ ਮਹਾਨ ਉਦੇਸ਼ ਨੂੰ ਹਾਸਲ ਕਰਨ ਦੇ ਲਈ ਬਹੁਤ ਕਮਜ਼ੋਰ ਹਾਂ।

ਜ਼ਰਾ ਗਿਣੋ ਅਤੇ ਦੇਖੋ ਕਿ ਇਸ ਅਨਿਆਂ ਨੂੰ ਸਹਿਣ ਕਰਨ ਵਾਲ਼ੇ ਸਾਡੇ ਵਰਗੇ ਕਿੰਨੇ ਲੋਕ ਨੇ।

ਅਸੀਂ ਕਿਸਾਨ ਜੋ ਦੂਜਿਆਂ ਲਈ ਕੰਮ ਕਰਦੇ ਹਾਂ ਅਤੇ ਖ਼ੁਦ ਤੂੜੀ ਚਬਾਉਂਦੇ ਹਾਂ ਜਦਕਿ ਸਾਡੇ ਮਾਲਕ ਵਧੀਆ ਅੰਨ ਖਾਂਦੇ ਨੇ, ਇੱਕਲਿਆਂ ਸਾਡੀ ਗਿਣਤੀ ਕਰੋੜਾਂ 'ਚ ਹੈ।

ਅਸੀਂ ਮਜ਼ਦੂਰ ਜੋ ਵਧੀਆ ਰੇਸ਼ਮ ਅਤੇ ਮਖ਼ਮਲ ਤਿਆਰ ਕਰਦੇ ਹਾਂ, ਤਾਂ ਕਿ ਅਸੀਂ ਖ਼ੁਦ ਲੀਰਾਂ 'ਚ ਲਿਪਟੇ ਰਹਿ ਸਕੀਏ — ਸਾਡੀ ਵੀ ਵੱਡੀ ਗਿਣਤੀ ਏ; ਅਤੇ ਜਦ ਕਾਰਖਾਨਿਆਂ ਦੀ ਖੜ-ਖੜ ਸਾਨੂੰ ਥੋੜ੍ਹਾ ਵੀ ਮੌਕਾ ਦਿੰਦੀ ਹੈ ਤਾਂ ਅਸੀਂ ਸੜਕਾਂ ਤੇ ਚੌਰਸਤਿਆਂ 'ਚ ਸਮੁੰਦਰ ਦੇ ਜਵਾਰ ਵਾਂਗ ਉੱਤਰ ਆਉਂਦੇ ਹਾਂ।

ਅਸੀਂ ਸਿਪਾਹੀ ਜੋ ਹੁਕਮਾਂ ਨਾਲ਼ ਜਾਂ ਹੰਟਰਾਂ ਦੀ ਮਾਰ ਨਾਲ਼ ਹੱਕੇ ਜਾਂਦੇ ਹਾਂ, ਅਸੀਂ ਜੋ ਉਹ ਗੋਲ਼ੀਆਂ ਖਾਂਦੇ ਹਾਂ ਜਿਨ੍ਹਾਂ ਦੇ ਲਈ ਸਾਡੇ ਅਫ਼ਸਰਾਂ ਨੂੰ ਤਮਗ਼ੇ ਅਤੇ ਪੈਨਸ਼ਨਾਂ ਮਿਲਦੀਆਂ ਨੇ; ਅਸੀਂ ਅਗਿਆਨੀ ਅਤੇ ਅਭਾਗੇ ਲੋਕ ਜਿਨ੍ਹਾਂ ਨੂੰ ਆਪਣੇ ਭਰਾਵਾਂ ਨੂੰ ਗੋਲ਼ੀ ਮਾਰਨ ਤੋਂ ਸਿਵਾਏ ਕੁੱਝ ਨਹੀਂ ਸਿਖਾਇਆ ਗਿਆ — ਸਾਨੂੰ ਤਾਂ ਬੱਸ ਇੰਨਾ ਹੀ ਕਰਨਾ ਹੈ ਕਿ ਪੂਰਾ ਘੁੰਮ ਜਾਈਏ ਉਨ੍ਹਾਂ ਸਜੇ-ਧਜੇ ਅਫ਼ਸਰਾਂ ਵੱਲ ਜੋ ਬੱਸ ਸਾਨੂੰ ਹੁਕਮ ਦੇਣਾ ਜਾਣਦੇ ਨੇ। ਸਾਨੂੰ ਉਨ੍ਹਾਂ ਦੇ ਚਿਹਰਿਆਂ 'ਤੇ ਮੌਤ ਦੀ ਪਿਲ਼ੱਤਣ ਨਜ਼ਰ ਆ ਜਾਵੇਗੀ।

ਬਈ, ਅਸੀਂ ਸਭ ਜੋ ਰੋਜ਼ ਖਪਦੇ ਅਤੇ ਜ਼ਲੀਲ ਹੁੰਦੇ ਹਾਂ, ਅਸੀਂ ਸਭ ਮਿਲ਼ ਕੇ ਇੰਨੀ ਵੱਡੀ ਗਿਣਤੀ 'ਚ ਹਾਂ, ਜਿਸ ਦੀ ਕੋਈ ਬਰਾਬਰੀ ਨਹੀਂ ਕਰ ਸਕਦਾ; ਅਸੀਂ ਉਹ ਸਮੁੰਦਰ ਹਾਂ ਜੋ ਸਭ ਨੂੰ ਸਮੇਟ ਸਕਦਾ ਹੈ, ਸਭ ਨੂੰ ਸਵਾਹ ਕਰ ਸਕਦਾ ਹੈ।

ਜਿਸ ਦਿਨ ਅਸੀਂ ਅਜਿਹਾ ਕਰਨ ਦੀ ਠਾਣ ਲਵਾਂਗੇ, ਉਸੇ ਦਿਨ ਇਨਸਾਫ਼ ਹੋਵੇਗਾ; ਉਸੇ ਪਲ ਧਰਤੀ ਦੇ ਸਾਰੇ ਜਾਬਰ ਧੂੜ੍ਹ ਚੱਟਦੇ ਨਜ਼ਰ ਆਉਣਗੇ।

• • •



ਪ੍ਰਿੰਸ ਪੀਟਰ ਕ੍ਰੋਪੋਟਕਿਨ (1842-1921) ਰੂਸ ਦੇ ਪ੍ਰਸਿੱਧ ਅਰਾਜਕਤਾਵਾਦੀ ਇਨਕਲਾਬੀ ਸਨ। ਉਹ ਇੱਕ ਜਾਣੇ-ਪਹਿਚਾਣੇ ਭੂਗੋਲ-ਸ਼ਾਸਤਰੀ ਸਨ, ਪਰ 1870 ਦੇ ਦਹਾਕੇ ਵਿੱਚ ਸਭ ਕੁਝ ਛੱਡ ਕੇ ਇਨਕਲਾਬੀ ਲਹਿਰ ਵਿੱਚ ਸ਼ਾਮਲ ਹੋ ਗਏ। ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਪਰ ਉਹ ਭੱਜ ਕੇ ਵਿਦੇਸ਼ ਚਲੇ ਗਏ ਅਤੇ 1886 ਵਿੱਚ ਇੰਗਲੈਂਡ ਵਸ ਗਏ। 'ਐਨ ਅਪੀਲ ਟੂ ਯੰਗ' ਨਾਂ ਦਾ ਉਨ੍ਹਾਂ ਦਾ ਪ੍ਰਸਿੱਧ ਲੇਖ ਆਪਣੇ ਪੇਸ਼ੇ ਵਿੱਚ ਸ਼ਾਮਲ ਹੋਣ ਲਈ ਤਿਆਰ ਨੌਜਵਾਨ ਮੁੰਡੇ-ਕੁੜੀਆਂ ਨੂੰ ਸੰਬੋਧਿਤ ਹੈ, ਇਹ ਲੇਖ ਸਭ ਤੋਂ ਪਹਿਲਾਂ ਕ੍ਰੋਪੋਟਕਿਨ ਦੇ ਅਖ਼ਬਾਰ 'ਲਾ ਰਿਵੋਲਟ' ਵਿੱਚ 1880 ਵਿੱਚ ਛਪਿਆ ਸੀ। ਉਸ ਤੋਂ ਬਾਅਦ ਦੁਨੀਆਂ ਭਰ ਵਿੱਚ ਇੱਕ ਪੈਂਫਲਿਟ ਦੇ ਰੂਪ ਵਿੱਚ ਵਾਰ-ਵਾਰ ਛਪਦਾ ਰਿਹਾ ਹੈ। ਅੱਜ ਵੀ ਇਸ ਲੇਖ ਦੀ ਅਪੀਲ ਓਨੀ ਹੀ ਪ੍ਰਭਾਵਸ਼ਾਲੀ ਅਤੇ ਝੰਜੋੜ ਦੇਣ ਵਾਲੀ ਹੈ।

ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ, ਲੁਧਿਆਣਾ

ਕੀਮਤ
` 10.00